# ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ



ਲੇਖਕ: ਸਿਰਦਾਰ ਕਪੂਰ ਸਿੰਘ
(ਆਈ. ਸੀ. ਐਸ)

ਸੰਪਾਦਕ : ਜੈਤੇਗ ਸਿੰਘ ਅਨੰਤ

ਗਤੀਸ਼ੀਲ ਸ਼ਖ਼ਸੀਅਤ ਦਾ ਧਾਰਨੀ ਸ: ਜੈਤੇਗ ਸਿੰਘ ਅਨੰਤ ਦਾ ਨਾਉਂ ਉਨ੍ਹਾਂ ਦੇ ਵਿਸ਼ਵਾਸ ਤੇ ਫਲਸਫੇ ਦਾ ਪ੍ਰਤੀਕ ਹੈ। ਜਿਸ ਤੋਂ ਉਨ੍ਹਾਂ ਦੀ ਜੋਟੂ ਸ਼ਖ਼ਸੀਅਤ ਤੇ ਅਸੀਮ ਵਿਅਕਤੀਤਿਵ ਦੀ ਝਲਕ ਮਿਲਦੀ ਹੈ। ਉਨ੍ਹਾਂ ਵਲੋਂ ਸੰਨ 2006 ਤੋਂ ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ ਦੀ ਸਥਾਪਨਾ ਕਰਕੇ ਨਿਰੰਤਰ ਗਤੀਸ਼ੀਲ ਰਹਿ ਕਿ ਇਕ ਦਰਜਨ ਤੋਂ ਉੱਪਰ ਅਨਮੋਲ ਪੁਸਤਕਾਂ ਦੀ ਸੰਪਾਦਨਾ ਕੀਤੀ ਹੈ ਤੇ ਮਨੁੱਖਤਾ ਨੂੰ ਸਿਰਜਣਾਤਮਿਕ ਸੇਵਾ ਪ੍ਰਦਾਨ ਕੀਤੀਆਂ ਹਨ।

ਸਿਰਦਾਰ ਕਪੂਰ ਸਿੰਘ ਜੀ ਆਈ ਸੀ ਐਸ ਵੀਹਵੀਂ ਸਦੀ ਦੀ ਕਰਮਸ਼ੀਲ ਤੇ ਸੰਘਰਸ਼ਸ਼ੀਲ ਸ਼ਖ਼ਸੀਅਤ ਦੇ ਮਾਲਕ ਸਨ। ਉਹ ਇਕ ਪ੍ਰਮਾਣਿਕ ਤੇ ਸੁਤੰਤਰ ਮਨੁੱਖ ਸਨ। ਜਿਨ੍ਹਾਂ ਕੋਲ ਇੱਛਾ ਦੀ ਸੁਤੰਤਰਤਾ ਸੀ, ਆਪਣੇ ਸਭਿਆਚਾਰ ਦਾ ਗੌਰਵ ਸੀ, ਸਿੱਖ ਵਿਰਸੇ ਨਾਲ ਆਤਮਕ ਸਾਂਝ ਸੀ। ਉਨ੍ਹਾਂ ਨੇ ਸਮਾਜ ਵਿੱਚੋਂ ਅਲੋਪ ਹੋ ਰਹੀਆਂ ਸੁਤੰਤਰਤਾ, ਸਮਾਨਤਾ ਤੇ ਨਿਆਂ ਦੀਆਂ ਮਾਨਵੀ ਕੀਮਤਾਂ ਨੂੰ ਆਪਣੀਆਂ ਲਿਖਤਾਂ ਵਿੱਚ ਉਜਾਗਰ ਕੀਤਾ ਹੈ। ਪਾਠਕਾਂ ਨੂੰ ਸਿੱਖ ਧਰਮ, ਇਤਿਹਾਸ ਤੇ ਵਿਰਸੇ ਦੀ ਵਿਸ਼ਵ-ਵਿਆਪੀ ਚੇਤਨਾ ਦੇ ਦਰਸ਼ਨ ਕਰਵਾਏ ਹਨ।

ਸ: ਜੈਤੇਗ ਸਿੰਘ ਅਨੰਤ ਸਿਰਦਾਰ ਕਪੂਰ ਸਿੰਘ ਜੀ ਨੂੰ ਆਪਣਾ ਨਾਇਕ ਮੰਨਦੇ ਹਨ। ਹੱਥਲੀ ਪੁਸਤਕ 'ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ' ਵਿੱਚ ਉਨ੍ਹਾਂ ਨੇ ਮਹਾਤਮਾ ਬੁੱਧ ਦੇ ਮਹਾਨ ਫਲਸਫੇ ਸਬੰਧੀ ਚੋਣਵੇਂ ਲੇਖਾਂ ਦੀ ਸੰਪਾਦਨਾ ਕੀਤੀ ਹੈ। ਪੁਸਤਕ ਦਾ ਨਾਉਂ ਲੇਖਕ ਦੀ 'ਅਨੰਤ' ਦੀ ਅਸੀਮ ਸੂਝ ਬੂਝ ਦਾ ਲਖਾਇਕ ਹੈ, ਜੋ ਮਜ਼ਹਬੀ ਤੰਗ ਘੇਰਿਆਂ ਤੋਂ ਮੁਕਤ ਹੋ ਕੇ ਵੱਖ ਵੱਖ ਧਰਮਾਂ ਦੀ ਰਵਾਦਾਰੀ ਤੇ ਸਹਿਨਸ਼ੀਲਤਾ ਦੇ ਮਹੱਤਵ ਨੂੰ ਸਾਹਮਣੇ ਲਿਆਂਦਾ ਹੈ ਅਤੇ ਨਵੇਂ ਧਾਰਮਿਕ ਸਭਿਆਚਾਰ ਦੀ ਸਿਰਜਨਾ ਦਾ ਪ੍ਰੇਰਕ ਹੈ।

ਡਾ: (ਪ੍ਰਿੰਸੀਪਲ) ਇੰਦਰਜੀਤ ਸਿੰਘ ਵਾਸੂ

ਫਗਵਾੜਾ, ਪੰਜਾਬ

**ਇਸ ਕਲਮ ਤੋਂ**

ਸੰਪਾਦਨਾ - ਜਨ ਪਰਉਪਕਾਰੀ ਆਏ - ਮਾਰਚ 2008
ਸੰਪਾਦਨਾ - ਸਿਰਦਾਰ - ਮਾਰਚ 2009
ਸੰਪਾਦਨਾ - ਪੰਚਨਾਦ - ਮਾਰਚ 2009
ਸੰਪਾਦਨਾ - ਸਭਿ ਅਵਗਣ ਮੈਂ - ਅਪ੍ਰੈਲ 2009
ਸੰਪਾਦਨਾ - ਬੇਨਿਆਜ਼ ਹਸਤੀ ਉਸਤਾਦ ਦਾਮਨ (ਸ਼ਾਹਮੁਖੀ) - ਮਾਰਚ 2011
ਸੰਪਾਦਨਾ - ਬੇਨਿਆਜ਼ ਹਸਤੀ ਉਸਤਾਦ ਦਾਮਨ (ਗੁਰਮੁਖੀ) - ਜੁਲਾਈ 2011
ਰੇਖਾ ਚਿੱਤਰ - ਮਹਿਕ ਸਮੁੰਦਰੋਂ ਪਾਰ - ਜੁਲਾਈ 2011
ਰੇਖਾ ਚਿੱਤਰ - ਕਲਾ ਦੇ ਵਣਜਾਰੇ - ਜੁਲਾਈ 2011
ਸੰਪਾਦਨਾ - ਰਾਗਮਾਲਾ ਦਰਪਨ - ਅਪ੍ਰੈਲ 2012
ਸੰਪਾਦਨਾ - ਰਾਗਮਾਲਾ ਨਿਰਣਯ - ਅਪ੍ਰੈਲ 2012

# ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ

(ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੇ ਮਹਾਤਮਾ ਬੁੱਧ ਤੇ ਚੋਣਵੇਂ ਨਿਬੰਧ)

**ਸਿਰਦਾਰ ਕਪੂਰ ਸਿੰਘ**

(ਆਈ. ਸੀ. ਐਸ.)

ਸੰਪਾਦਕ:

**ਜੈਤੇਗ ਸਿੰਘ ਅਨੰਤ**

ਇੰਡੀਅਨ ਬੁਧਿਸਟ ਸੁਸਾਇਟੀ ਕੈਨੇਡਾ

ਪੰਜਾਬੀ ਅਦਬੀ ਸੰਗਤ ਲਿਟਰੇਰੀ ਸੁਸਾਇਟੀ ਆਫ ਕੈਨੇਡਾ

Ik Sikh Da Budh Nu Parnam
Edited by
Jaiteg Singh Anant
5858-138 Street
Surrey BC, Canada V3X 3P3
Phone - Fax 604-591-7754

Cover Painting : Artist Mr. Ashwani Verma

Publisher : Law Times Publications, Chandigarh

ਪਹਿਲੀ ਵਾਰ - ਜੂਨ 2012
ਮੁੱਲ : 200/- ਰੁਪਏ
ਕੈਨੇਡਾ, ਅਮਰੀਕਾ : 15 ਡਾਲਰ
ਇੰਗਲੈਂਡ : 8 ਪਾਊਂਡ




ਭਾਈ ਸਾਹਿਬ
ਸਿਰਦਾਰ ਕਪੂਰ ਸਿੰਘ
ਜੀ ਦੀ ਪਹਿਲੀ ਜਨਮ ਸ਼ਤਾਬਦੀ
ਦੇ ਅਵਸਰ ਤੇ ਸਮੁੱਚੀ ਮਾਨਵਤਾ ਨੂੰ
ਤੇ ਮਹਾਤਮਾ ਬੁੱਧ ਦੇ ਪੈਰੋਕਾਰਾਂ
ਦੇ ਨਾਂਓ ਸਮਰਪਿਤ ਹੈ।

**'Ik Sikh Da Budh Nu Parnam'**
**Available at following addresses :**

- Hardarshan Memorial International Trust
  #1004, Sector 40-B, Chandigarh - 160 036 (U.T.) India
  Email: jaiteganant@yahoo.com; Mobile: 09915861422
- Sh. Shanti Swaroop Bauddh
  32/3, Paschim Puri, New Delhi-110063, India
  Mobile : 098101-61823
- S. Jaiteg Singh Anant
  # 5858 - 138th Street, Surrey, BC. V3X 3P3 (Canada)
  Phone 1-604-591-7754, Email: jaiteganant@yahoo.com
- Mr. Anand Bali
  328-Passmore Ave. Unit-20, Scarborough, Ont.
  MIB-4B5, Canada
- Mr. S.P. Ahir
  Email: spahir@gmail.com
  Cell: 777-708-4749 Canada
- Mr. Sohan Lal Sampla
  ANDRE-STR-44,
  63067-OFFENBECH, GERMANY
  Phone : 00-49-69-815981
- Gurfateh Sewa Center
  # 7875 Tranmere Dr Unit - 17, Mississauga, ON-L5S1TB (Canada)
  Phone 1-905-451-4006, 1-647-801-6806

# ਤਤਕਰਾ

## ਦੋ ਸ਼ਬਦ



ਸ. ਜੈਤੇਗ ਸਿੰਘ ਅਨੰਤ ਸਾਹਿਤ ਕਲਾ ਤੇ ਸੱਭਿਆਚਾਰ ਦਾ ਭਰ ਵੱਗਦਾ ਦਰਿਆ ਹਨ। ਉਹ ਕਿਸੇ ਜਾਨ-ਪਹਿਚਾਣ ਦੇ ਮੁਥਾਜ ਨਹੀਂ। ਉਨ੍ਹਾਂ ਵੱਲੋਂ ਪ੍ਰਕਾਸ਼ਿਤ ਦਰਜਨ ਦੇ ਕਰੀਬ ਪੁਸਤਕਾਂ ਉਨ੍ਹਾਂ ਦੀ ਵਿਦਵਤਾ ਦਾ ਪ੍ਰਤੱਖ ਸਬੂਤ ਹਨ। ਸਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਦੇ ਅਵਸਰ ਤੇ ਸ. ਅਨੰਤ ਵੱਲੋਂ ਸਿਰਦਾਰ' ਤੇ 'ਪੰਚਨੰਦ' ਪੁਸਤਕਾਂ ਦੀ ਸੰਪਾਦਨਾ ਕਰਕੇ ਉਨ੍ਹਾਂ ਦਾ ਨਾਉਂ ਕੌਮਾਂਤਰੀ ਗਗਨ ਉੱਪਰ ਧਰੂ ਤਾਰੇ ਵਾਂਗ ਚਮਕ ਉੱਠਿਆ ਹੈ। ਹੁਣ ਮੁੜ ਸਰਦਾਰ ਜੈਤੇਗ ਸਿੰਘ ਅਨੰਤ ਨੇ ਉੱਚ ਕੋਟੀ ਦੇ ਪ੍ਰਮੁੱਖ ਵਿਦਵਾਨ ਤੇ ਚਿੰਤਕ ਸਿਰਦਾਰ ਕਪੂਰ ਸਿੰਘ ਜੀ ਦੇ ਚੋਣਵੇਂ ਨਿਬੰਧ "ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ" ਨਾਂ ਥੱਲੇ ਸੰਪਾਦਨਾ ਕਰਕੇ ਜੋ ਸ਼ਲਾਘਾਯੋਗ ਉੱਦਮ ਕੀਤਾ ਹੈ, ਉਹ ਸਿਰਦਾਰ ਕਪੂਰ ਸਿੰਘ ਜੀ ਨੂੰ ਉਨ੍ਹਾਂ ਦੇ 103 ਸਾਲ ਤੇ ਸੁੱਚੀ ਸ਼ਰਧਾਂਜਲੀ ਹੈ। ਇਸ ਨਾਲ ਸਮੁੱਚੀ ਕੌਮ ਨੂੰ ਵੀ ਇਕ ਹਲੂਣਾ ਦਿੱਤਾ ਹੈ ਜਿਸ ਨੇ ਕਿ ਅਜੋਕੇ ਸਮੇਂ ਏਡੇ ਵੱਡੇ ਬੁੱਧੀਜੀਵੀ ਦੀ ਦੇਣ ਨੂੰ ਭੁਲਾ ਦਿੱਤਾ ਹੈ।

ਮਾਨਵਤਾ ਦਾ ਯੁੱਗ ਮਹਾਤਮਾ ਬੁੱਧ ਨਾਲ ਸ਼ੁਰੂ ਹੁੰਦਾ ਹੈ। ਅਹਿੰਸਾ ਦਾ ਸੰਕਲਪ ਮਹਾਤਮਾ ਬੁੱਧ ਦਾ ਸਭ ਤੋਂ ਵੱਡਾ ਉਪਦੇਸ਼ ਹੈ। ਨਫ਼ਰਤ ਨੂੰ ਨਫ਼ਰਤ ਨਾਲ ਨਹੀਂ ਸਗੋਂ ਪਿਆਰ ਮੁਹੱਬਤ ਨਾਲ ਖ਼ਤਮ ਕੀਤਾ ਜਾ ਸਕਦਾ ਹੈ। ਜ਼ਿੰਦਗੀ ਦੀ ਸਰਵਪੱਖੀ ਸਫਲਤਾ ਲਈ ਗਿਆਨ ਦੀ ਆਵਸ਼ਕਤਾ ਅਤੇ ਇਸ ਉਜੜ ਪਈ ਦੁਨੀਆ ਵਿੱਚ ਕਰੁਣਾ ਦੀ ਲੋੜ ਉੱਪਰ ਕਿਸੇ ਨੂੰ ਕੀ ਅਪੱਤੀ ਹੋ ਸਕਦੀ ਹੈ ? ਬੁੱਧ ਦੇ ਅਸ਼ਟ ਮਾਰਗ ਤੇ ਪੰਚਸ਼ੀਲ ਵਿੱਚ ਸਰਵ ਵਿਆਪਕ ਸਦਾਚਾਰ ਤੇ ਚਰਿਤ੍ਰ ਨਿਰਮਾਣ ਨੂੰ ਭਲੀ ਭਾਂਤ ਮੂਰਤੀਮਾਨ ਕੀਤਾ ਗਿਆ ਹੈ। ਬੁੱਧ ਮਤ ਪੱਚੀ ਸਦੀਆਂ ਤੋਂ ਚੱਲਿਆ ਆ ਰਿਹਾ ਹੈ। ਭਾਵੇਂ ਇਸ ਨੂੰ ਏਸ਼ੀਆ ਦਾ ਚਾਨਣ ਕਿਹਾ ਜਾਂਦਾ ਹੈ ਪਰ ਇਸ ਦੀ ਲੋਅ ਪੂਰੇ ਵਿਸ਼ਵ ਵਿੱਚ ਫੈਲ ਚੁੱਕੀ ਹੈ। ਬੁੱਧ ਮਤ ਦਾ ਫਲਸਫਾ ਇੰਨਾ ਹਰਮਨ ਪਿਆਰਾ ਹੋ ਰਿਹਾ ਹੈ ਕਿ ਮਨੁੱਖ ਜਾਤੀ ਦੇ ਤੀਜੇ ਭਾਗ ਨਾਲੋਂ ਵੀ

ਵਧੀਕ ਲੋਕ ਆਪਣੇ ਇਖ਼ਲਾਕੀ ਤੇ ਧਾਰਮਿਕ ਦਿਸ਼ਾ ਇਸ ਮਤ ਤੋਂ ਪ੍ਰਾਪਤ ਕਰਨ ਵਿੱਚ ਆਸਥਾ ਰੱਖਦੇ ਹਨ।

ਹੋਰ ਧਰਮਾਂ ਦੇ ਮੁਕਾਬਲੇ ਵਿੱਚ ਬੁੱਧ ਧਰਮ ਸਾਇੰਸ ਦੀਆਂ ਖੋਜਾਂ ਨਾਲ ਤੇ ਤਰਕ ਦੇ ਨਿਯਮਾਂ ਦੇ ਨਾਲ ਇੰਨਾ ਜ਼ਿਆਦਾ ਮੇਲ ਖਾਂਦਾ ਹੈ ਕਿ ਵਿਸ਼ਵ ਦੇ ਬਹੁਤੇ ਪ੍ਰਸਿੱਧ ਸਾਇੰਸਦਾਨ ਤੇ ਚਿੰਤਕ ਇਸ ਧਰਮ ਨੂੰ ਹੀ ਪਸੰਦ ਕਰਦੇ ਹਨ। ਪੱਛਮੀ ਦੇਸ਼ਾਂ ਦੇ ਤਰਕਸ਼ੀਲ ਮਾਨਸਿਕਤਾ ਰੱਖਣ ਵਾਲੇ ਲੋਕਾਂ ਦੇ ਦਿਲਾਂ ਵਿੱਚ ਵੀ ਮਹਾਤਮਾ ਬੁੱਧ ਤੇ ਉਨ੍ਹਾਂ ਦੇ ਧਰਮ ਪ੍ਰਤੀ ਬਹੁਤ ਵਿਸ਼ਵਾਸ ਬਣਦਾ ਜਾ ਰਿਹਾ ਹੈ। ਮਹਾਤਮਾ ਬੁੱਧ ਤੇ ਬੁੱਧ ਮਤ ਬਾਰੇ ਕੁਛ ਇਕ ਸਿੱਖ ਵਿਦਵਾਨਾਂ ਨੇ ਟਾਵਾਂ-ਟਾਵਾਂ ਲਿਖਿਆ ਹੈ ਪਰ ਇਹ ਸਾਡੇ ਸਾਰਿਆਂ ਲਈ ਮਾਣ ਵਾਲੀ ਗੱਲ ਹੈ ਜੋ ਸਿਰਦਾਰ ਕਪੂਰ ਸਿੰਘ ਜੀ ਨੇ ਮਹਾਤਮਾ ਬੁੱਧ ਦੇ ਗਿਆਨ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੇ ਡੂੰਘੀ ਨੀਝ ਨਾਲ ਕਲਮਬੰਦ ਕੀਤਾ ਹੈ। ਉਨ੍ਹਾਂ ਦੀ ਸਮੂਹ ਰਚਨਾ ਪ੍ਰਭਾਵਸ਼ਾਲੀ ਤੇ ਮਿਆਰੀ ਹੈ। ਉਹ ਆਪਣੇ ਸ਼ਬਦਾਂ ਰੂਪੀ ਜਾਦੂ ਨਾਲ ਸਮੂਹ ਮਾਨਵਤਾ ਦੇ ਬੰਦ ਕਿਵਾੜ ਖੋਲ੍ਹਣ ਵਿੱਚ ਸਫਲ ਉਤਰਦੇ ਹਨ। ਸਿਰਦਾਰ ਕਪੂਰ ਸਿੰਘ ਨੇ ਆਪਣੇ ਡੂੰਘੇ ਅਨੁਭਵਾਂ ਰਾਹੀਂ ਅਤੇ ਬੜੇ ਪ੍ਰਭਾਵਸ਼ਾਲੀ ਸ਼ਬਦਾਵਲੀ ਰਾਹੀਂ ਅਨੁਪਮ ਰਚਨਾਵਾਂ ਨੂੰ ਸਾਕਾਰ ਕੀਤਾ ਹੈ। ਉਨ੍ਹਾਂ ਨੇ ਮਹਾਤਮਾ ਬੁੱਧ ਪ੍ਰਤੀ ਆਪਣੀਆਂ ਵੱਖ-ਵੱਖ ਰਚਨਾਵਾਂ ਵਿੱਚ ਬਹੁਤ ਸ਼ਰਧਾ, ਸਨੇਹ, ਸਤਿਕਾਰ ਤੇ ਪਿਆਰ ਪ੍ਰਗਟ ਕੀਤਾ ਹੈ। ਉਸ ਨਾਲ ਉਹ ਸਿੱਖਾਂ ਦਾ ਮਾਣ ਹੀ ਨਹੀਂ ਸਗੋਂ ਸਮੁੱਚੇ ਬੋਧੀ ਜਗਤ ਦੇ ਮਾਣ ਦਾ ਵੀ ਪਾਤਰ ਬਣ ਗਏ ਹਨ।

ਸਿਰਦਾਰ ਕਪੂਰ ਸਿੰਘ ਜੀ ਦੀ ਪੁਸਤਕ "ਸਪਤ ਸ੍ਰਿੰਗ" ਵਿੱਚੋਂ "ਮਹਾਤਮਾ ਬੁੱਧ" "ਪੁੰਦ੍ਰੀਕ" ਵਿੱਚੋਂ "ਧਮਪੱਦ" ਤੇ ਉਨ੍ਹਾਂ ਦੀ ਇਕ ਹੋਰ ਪ੍ਰਭਾਵਸ਼ਾਲੀ ਰਚਨਾ "ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ" ਪੜ੍ਹਕੇ ਉਨ੍ਹਾਂ ਦੀ ਵਿਦਵਤਾ, ਪ੍ਰਤਿਭਾ ਅਤੇ ਰਚਨਾਤਮਕ ਪ੍ਰਕਿਰਿਆ ਬਾਰੇ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਉਨ੍ਹਾਂ ਨੇ ਆਪਣੇ ਗਿਆਨ ਦੀਆਂ ਕਣੀਆਂ ਦੀ ਮਹਿਕ ਖੂਬ ਫੈਲਾਈ ਹੈ ਅਤੇ ਸਮੁੱਚੇ ਪਾਠਕਾਂ ਤੇ ਆਪਣੀ ਅਮਿੱਟ ਛਾਪ ਛੱਡੀ ਹੈ। ਉਨ੍ਹਾਂ ਦੇ ਤਿੰਨਾਂ ਲੇਖਾਂ ਤੋਂ ਇਹ ਸਾਫ਼ ਸਿੱਧ ਹੁੰਦਾ ਹੈ ਕਿ ਸਿਰਦਾਰ ਜੀ ਨੇ ਨਾ ਸਿਰਫ਼ ਬੁੱਧ ਧਰਮ ਦੇ ਇਤਿਹਾਸ ਨੂੰ ਪੜ੍ਹਿਆ ਹੈ ਬਲਕਿ ਵਿਸ਼ਵ ਦੇ ਸਾਰੇ ਪੁਰਾਣੇ ਤੇ ਨਵੀਨ ਧਰਮਾਂ ਦਾ ਪੂਰਾ ਅਧਿਐਨ ਕੀਤਾ ਹੈ ਤੇ ਥਾਂ-ਥਾਂ ਉਨ੍ਹਾਂ ਬੁੱਧ ਧਰਮ ਤੇ ਦੂਜੇ ਧਰਮਾਂ ਵਿੱਚ ਮੇਲ ਤੇ ਵਿਰੋਧ ਦਾ ਠੀਕ ਉਲੇਖ ਕੀਤਾ ਹੈ। ਜਿਸ ਸੂਝ-ਬੂਝ ਨਾਲ ਬੋਧੀ ਅਸੂਲਾਂ ਤੇ ਸਿੱਖ ਸਿਧਾਂਤਾਂ ਵਿੱਚ ਇਕਸੁਰਤਾ ਨੂੰ ਉਜਾਗਰ ਕੀਤਾ ਹੈ ਉਹ ਬਹੁਤ ਹੀ ਸ਼ਲਾਘਾਯੋਗ ਹੈ। ਬਹੁਤਾ ਕਰਕੇ ਇਨ੍ਹਾਂ ਲੇਖਾਂ ਤੋਂ ਇਹ ਸਿੱਧ ਹੁੰਦਾ ਹੈ ਕਿ

ਇਨਸਾਨ ਦੁਨੀਆ ਦੇ ਕਿਸੇ ਖਿੱਤੇ ਵਿੱਚ ਕ੍ਰਿਉਂ ਨਾ ਰਹਿੰਦਾ ਹੋਵੇ, ਧਾਰਮਿਕਤਾ ਦੇ ਮੁੱਢਲੇ ਅੰਸ਼ ਸਭ ਵਿੱਚ ਇਕੋ ਜਿਹੇ ਹਨ। ਇਹ ਵਿਚਾਰ ਸਾਨੂੰ ਸਹਿਨਸ਼ੀਲ ਬਣਨ ਵਿੱਚ ਸਹਾਈ ਹੋਣਗੇ।

ਵੱਖ-ਵੱਖ ਬੋਧੀ ਦੇਸ਼ਾਂ ਵਿੱਚ ਬੁੱਧ ਧਰਮ ਦੇ ਪ੍ਰਵੇਸ਼ ਤੇ ਵਿਕਾਸ ਨੂੰ ਉੱਨੀ ਸੰਖੇਪ ਤੌਰ ਤੇ ਪਰ ਰੋਚਕ ਵਿਧੀ ਨਾਲ ਸਪਸ਼ਟ ਕੀਤਾ ਹੈ। ਇਨ੍ਹਾਂ ਲੇਖਾਂ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਭਾਰਤ ਵਿੱਚ ਬੁੱਧ ਧਰਮ ਦੇ ਅਲੋਪ ਹੋਣ ਵਿੱਚ ਮਹਾਤਮਾ ਬੁੱਧ ਦੀ ਮੌਤ ਤੋਂ ਬਾਅਦ ਵਿੱਚ ਘਸੋੜੀ ਗਈ ਘਟੀਆ ਵਿਚਾਰਧਾਰਾ ਹੀ ਬਹੁਤਾ ਕਰਕੇ ਜਿੰਮੇਵਾਰ ਸੀ। ਬਾਬਾ ਸਾਹਿਬ ਡਾਕਟਰ ਅੰਬੇਦਕਰ ਨੇ ਆਪਣੀ ਪੁਸਤਕ "ਬੁੱਧ ਤੇ ਉਨ੍ਹਾਂ ਦਾ ਧੰਮ" ਵਿੱਚ ਮਹਾਤਮਾ ਬੁੱਧ ਦੇ ਮੁੱਢਲੇ ਵਿਚਾਰਾਂ ਨੂੰ ਜਿਵੇਂ ਪੇਸ਼ ਕੀਤਾ ਹੈ ਉਸ ਨਾਲ ਭਾਰਤ ਵਿੱਚ ਇਸ ਧਰਮ ਦੇ ਮੁੜ ਸੁਰਜੀਤ ਹੋਣ ਦੀ ਸੰਭਾਵਨਾ ਮਜ਼ਬੂਤ ਹੋ ਗਈ ਹੈ।

ਇੰਡੀਅਨ ਬੁਧਿਸ਼ਟ ਸੁਸਾਇਟੀ ਆਫ ਕੈਨੇਡਾ ਵੱਲੋਂ ਸੰਸਥਾ ਦੀ ਪਲੇਠੀ ਪ੍ਰਕਾਸ਼ਨ "ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ" ਸਮੁੱਚੇ ਪਾਠਕ ਜਗਤ ਨੂੰ ਭੇਟ ਕਰਨ ਵਿੱਚ ਖੁਸ਼ੀ ਲਵਾਂਗਾ। ਇਸ ਦੇ ਨਾਲ ਹੀ ਸਰਦਾਰ ਜੈਤੇਗ ਸਿੰਘ ਅਨੰਤ ਹੁਰਾਂ ਦੀ ਕੀਤੀ ਮਿਹਨਤ, ਯਤਨ ਅਤੇ ਦੂਰਅੰਦੇਸ਼ੀ ਲਈ ਸੰਸਥਾ ਵੱਲੋਂ ਧੰਨਵਾਦੀ ਹਾਂ। ਸਮੁੱਚੀ ਸੰਸਥਾ ਸਿਰਦਾਰ ਕਪੂਰ ਸਿੰਘ ਜੀ ਦੀ ਮਹਾਤਮਾ ਬੁੱਧ ਪ੍ਰਤੀ ਫਰਾਖ ਦਿਲ ਨਾਲ ਕੀਤੀ ਗਈ ਅਣਥੱਕ ਸੇਵਾ ਲਈ ਦਿਲ ਦੀਆਂ ਗਹਿਰਾਈਆਂ ਤੋਂ ਨੱਤ ਮਸਤਕ ਹੁੰਦੇ ਹੋਏ ਸ਼ਰਧਾ ਦੇ ਫੁੱਲ ਭੇਂਟ ਕਰਨ ਦੀ ਖੁਸ਼ੀ ਲੈਂਦੀ ਹੈ।

**ਖੁਸ਼ੀ ਰਾਮ**
*ਇੰਡੀਅਨ ਬੁਧਿਸਟ ਸੁਸਾਇਟੀ ਆਫ ਕੈਨੇਡਾ*
**ਵੈਨਕੂਵਰ**

# ਮੁੱਖ ਬੰਧ



*ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਸੰਨ 2009 ਵਿੱਚ ਚੰਡੀਗੜ੍ਹ, ਪਟਿਆਲਾ (ਭਾਰਤ) ਸਰੀ (ਬ੍ਰਿਟਿਸ਼ ਕੋਲੰਬੀਆ) ਤੇ ਕੈਨੇਡਾ ਦੀ ਰਾਜਧਾਨੀ ਔਟਵਾ ਵਿੱਚ ਵੱਡੀ ਪੱਧਰ ਤੇ ਆਯੋਜਿਤ ਕੀਤੀ ਗਈ। ਇਹ ਸਾਰੇ ਸਮਾਗਮ ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਦੇ ਰੂਹੇ ਰਵਾਂ ਸ. ਜੈਤੇਗ ਸਿੰਘ ਅਨੰਤ ਦੀ ਅਗਵਾਈ ਵਿੱਚ ਸੰਪੰਨ ਹੋਏ। ਕੈਨੇਡਾ ਦਾ ਪਲੇਠਾ ਸਮਾਗਮ ਸਰੀ ਬੀ. ਸੀ. ਵਿਖੇ 19 ਸਤੰਬਰ 2009 ਨੂੰ ਕੀਤਾ ਗਿਆ ਸੀ। ਉਹ ਸੰਪੂਰਨ ਰੂਪ ਵਿੱਚ ਇਤਿਹਾਸਕ ਮਹੱਤਵਪੂਰਨ ਤੇ ਯਾਦਗਾਰੀ ਹੋ ਨਿਬੜਿਆ। ਇਸ ਸਮਾਗਮ ਵਿੱਚ ਵੱਡੇ ਪੱਧਰ ਤੇ ਜੁੜੀ ਪ੍ਰਤੀਨਿਧ ਹਾਜ਼ਰੀ ਵਿੱਚ ਸਿਰਦਾਰ ਸਾਹਿਬ ਦੇ ਜੀਵਨ, ਸ਼ਖ਼ਸੀਅਤ ਤੇ ਰਚਨਾ ਨੂੰ ਬੜੇ ਸ਼ਾਨਦਾਰ ਢੰਗ ਨਾਲ ਯਾਦ ਕੀਤਾ ਗਿਆ ਜਿਸ ਦੀਆਂ ਅਮਿਟ ਛੋਹਾਂ ਨੇ ਅਨੇਕਾਂ ਦਿਲਾਂ ਤੇ ਆਪਣੀ ਛਾਪ ਛੱਡੀ।*

*ਇਸ ਸਮਾਗਮ ਵਿੱਚ ਇੰਡੀਅਨ ਬੁਧਿਸਟ ਸੁਸਾਇਟੀ ਕੈਨੇਡਾ ਵੱਲੋਂ ਆਪਣੇ ਕੁਝ ਸਾਥੀਆਂ ਨਾਲ ਸ਼ਾਮਲ ਹੋਣ ਦਾ ਅਵਸਰ ਮਿਲਿਆ। ਇਹ ਅਵਸਰ ਹੀ ਸੀ ਜਿਸ ਨੇ ਸਾਡੇ ਹਿਰਦਿਆਂ ਨੂੰ ਇੰਝ ਟੁੰਬਿਆ ਕਿ ਅਸੀਂ ਵੀ ਉਸ ਮਹਾਨ ਵਿਦਵਾਨ, ਚਿੰਤਕ ਨੂੰ ਕਿਸੇ ਨਾ ਕਿਸੇ ਰੂਪ ਵਿੱਚ ਯਾਦ ਕਰੀਏ। ਇਸ ਸਮਾਗਮ 'ਚੋਂ ਮਿਲੀ ਪ੍ਰੇਰਨਾ ਤੇ ਖਿੱਚ ਨੇ ਇਕ ਨਵਾਂ ਬਲ, ਚੇਤਨਾ ਪ੍ਰਦਾਨ ਕੀਤੀ। ਇਹੋ ਕਾਰਣ ਸੀ ਕਿ "ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ" ਪੁਸਤਕ ਦਾ ਜਨਮ ਹੋਇਆ। ਸਿਰਦਾਰ ਕਪੂਰ ਸਿੰਘ ਜੀ ਨੇ ਏਸ਼ੀਆ ਦੇ ਚਾਨਣ, ਕੋਮਲ ਆਤਮਾ ਤੇ ਬੁੱਧ ਮਤ ਦੇ ਬਾਨੀ "ਮਹਾਤਮਾ ਬੁੱਧ" ਤੇ ਆਪਣੀ ਜ਼ਿੰਦਗੀ ਦੇ ਖ਼ੂਬਸੂਰਤ ਤੇ ਕੀਮਤੀ ਪਲ ਉਸ ਮਹਾਨ ਆਤਮਾ ਦੇ ਜੀਵਨ, ਸਿਧਾਂਤ ਤੇ ਫ਼ਲਸਫ਼ੇ ਨੂੰ ਆਪਣੀਆਂ ਕਲਾਸਕੀ ਰਚਨਾਵਾਂ ਨਾਲ ਮਾਲਾ-ਮਾਲ ਕੀਤਾ ਹੈ। ਕਿਉਂ ਨਾ ਇਸ ਪੁਸਤਕ ਦੇ ਪ੍ਰਕਾਸ਼ਨ ਰਾਹੀਂ ਮਹਾਨ ਚਿੰਤਕ ਤੇ ਵਿਦਵਾਨ ਨੂੰ ਯਾਦ ਕੀਤਾ ਜਾਵੇ ?*

*ਇਹੋ ਕਾਰਣ ਸੀ ਕਿ "ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ" ਪੁਸਤਕ ਦਾ*

ਜਨਮ ਹੋਇਆ। ਸਰਦਾਰ ਜੈਤੇਗ ਸਿੰਘ ਅਨੰਤ ਜੀ ਨਾਲ ਕੁਝ ਪ੍ਰੀਤ ਮਿਲਣੀਆਂ ਨੇ ਸਾਨੂੰ ਏਨਾ ਪ੍ਰਭਾਵਤ ਕੀਤਾ ਕਿ ਉਨ੍ਹਾਂ ਵੱਲੋਂ ਭਗਵਾਨ ਬੁੱਧ ਦੇ ਚੋਣਵੇਂ ਨਿਬੰਧ ਸੰਗ੍ਰਹਿ ਨੂੰ ਇਕ ਜਿਲਦ ਵਿੱਚ ਆਪਣੀ ਸ਼ਾਨਦਾਰ ਸੰਪਾਦਕੀ ਰਾਹੀਂ ਕਿਤਾਬੀ ਰੂਪ ਦੇਣ ਦੀ ਪ੍ਰਵਾਨਗੀ ਦਿੱਤੀ। ਉਨ੍ਹਾਂ ਨੇ ਇਸ ਕਾਰਜ ਨੂੰ ਸੰਪੂਰਨ ਕਰਨ ਹਿਤ ਜਿੱਥੇ ਆਪਣਾ ਕੀਮਤੀ ਸਮਾਂ ਦਿੱਤਾ, ਉਥੇ ਮਿਹਨਤ, ਲਗਨ, ਸ਼ਿੱਦਤ, ਸਨੇਹ ਤੇ ਪ੍ਰੇਮ ਨਾਲ ਭਿੱਜ ਕੇ ਇਸ ਨੂੰ ਅਮਲੀ ਰੂਪ ਵਿੱਚ ਪਾਠਕਾਂ ਦੇ ਸਨਮੁਖ ਕਰਨ ਦਾ ਉਪਰਾਲਾ ਤੇ ਪਹਿਲ ਕਦਮੀ ਕੀਤੀ। ਅਨੰਤ ਜੀ ਵੱਲੋਂ ਕੀਤੀਆਂ ਸ਼ਾਨਦਾਰ ਸੇਵਾਵਾਂ ਲਈ ਇੰਡੀਅਨ ਬੁਧਿਸਟੀ ਸੁਸਾਇਟੀ ਆਫ ਕੈਨੇਡਾ ਦਿਲ ਦੀਆਂ ਗਹਿਰਾਈਆਂ ਨਾਲ ਕੋਟ-ਕੋਟ ਉਨ੍ਹਾਂ ਦਾ ਸ਼ੁਕਰਗੁਜ਼ਾਰ ਹੈ।

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਵੀਹਵੀਂ ਸਦੀ ਦੇ ਗਿਣੇ ਚੁਣੇ ਪਤਵੰਤੇ ਸਿੱਖ ਚਿੰਤਕਾਂ ਵਿਦਵਾਨਾਂ ਵਿੱਚੋਂ ਇਕ ਸਨ। ਉਹ ਇਕ ਕੌਮਾਂਤਰੀ ਪ੍ਰਸਿੱਧੀ ਦੇ ਮਹਾਨ ਲਿਖਾਰੀ, ਉੱਚ ਕੋਟੀ ਦੇ ਵਕਤਾ, ਗਿਆਨਵਾਨ, ਮੰਨੀ ਪ੍ਰਮੰਨੀ ਸਿਰਕੱਢ ਹਸਤੀ ਸਨ। ਭਾਰਤ ਦੀ ਲੋਕ ਸਭਾ ਦੇ ਰਹਿ ਚੁੱਕੇ ਮੈਂਬਰ ਤੇ ਲੋਕ ਸਭਾ ਵਿੱਚ ਪੰਜਾਬ ਦੇ ਚਲੰਤ ਮਸਲਿਆਂ ਤੇ ਕੀਤੇ ਗਏ ਭਾਸ਼ਨਾਂ ਵਜੋਂ ਵੀ ਉਨ੍ਹਾਂ ਚੰਗਾ ਨਾਮਣਾ ਖੱਟਿਆ ਹੈ। ਉਨ੍ਹਾਂ ਦਾ ਨਾਉਂ ਆਪਣੀਆਂ ਮਹੱਤਵਪੂਰਨ ਤੇ ਵੱਡਮੁੱਲੀਆਂ ਲਿਖਤਾਂ ਕਾਰਨ ਵਿਸ਼ਵ ਦੇ ਚਿੰਤਕਾਂ ਵਿੱਚ ਸ਼ਾਮਲ ਸੀ। ਉਹ ਉਨ੍ਹਾਂ ਵਿਅਕਤੀਆਂ ਵਿੱਚੋਂ ਇਕ ਸਨ ਜਿਨ੍ਹਾਂ ਨੂੰ ਪੂਰਬ ਤੇ ਪੱਛਮ ਦੇ ਵਿੱਦਿਅਕ ਅਤੇ ਬੌਧਿਕ ਗਿਆਨ-ਪ੍ਰਣਾਲੀਆਂ ਸ਼ਾਸਤਰਾਂ ਦੀ ਮਹਿਜ ਜਾਣਕਾਰੀ ਹੀ ਨਹੀਂ ਸਗੋਂ ਇਨ੍ਹਾਂ ਤੇ ਮੁਕੰਮਲ ਅਬੂਰ ਹਾਸਲ ਸੀ। ਉਹ ਅੱਧੀ ਦਰਜਨ ਤੋਂ ਵੱਧ ਭਾਸ਼ਾਵਾਂ ਦੇ ਗਿਆਤਾ ਸਨ। ਉਨ੍ਹਾਂ ਨੇ ਵੇਦ, ਉਪਨਿਸ਼ਦ, ਗੀਤਾ, ਮਹਾਂਭਾਰਤ, ਸ੍ਰੀ ਗੁਰੂ ਗ੍ਰੰਥ ਸਾਹਿਬ ਦਸਮ ਗ੍ਰੰਥ ਨੂੰ ਪੜ੍ਹਿਆ ਹੀ ਨਹੀਂ ਸੀ ਬਲਕਿ ਡੂੰਘਾ ਅਧਿਐਨ ਕੀਤਾ ਹੋਇਆ ਸੀ। ਇਹੋ ਕਾਰਨ ਸੀ ਕਿ ਉਨ੍ਹਾਂ ਨੂੰ ਹਜ਼ਾਰਾਂ ਦੀ ਗਿਣਤੀ ਵਿੱਚ ਸੰਸਕ੍ਰਿਤ ਦੇ ਸਲੋਕ ਤੇ ਬਾਣੀ ਜ਼ਬਾਨੀ ਕੰਠ ਸੀ।

ਮਹਾਤਮਾ ਬੁੱਧ ਨੇ ਆਪਣਾ ਸਾਰਾ ਸਿਧਾਂਤ ਪਾਲੀ ਭਾਸ਼ਾ ਦੀ ਇਕ ਗਾਥਾ ਸਮੇਤ ਇਕ ਸਲੋਕ ਵਿੱਚ ਹੀ ਨਿਰੂਪਣ ਕਰ ਦਿੱਤਾ ਹੈ।

ਸੱਬ ਪਾਪੱਸ ਅਕਰਣਮ (ਸਾਰੇ ਪਾਪਾਂ ਤੋਂ ਸੰਕੋਚ ਕਰੋ)
ਕੁਸ਼ਲਸ ਉਪ ਸੰਪਦਾ (ਸਭ ਚੰਗਿਆਈਆਂ ਨੂੰ ਉਤਪੰਨ ਕਰਨ ਲਈ)
ਸੱਚਿਤ ਪਰਯੋਦਪਣਮ (ਆਪਣੇ ਮਨ ਨੂੰ ਪਵਿੱਤਰ ਕਰਨ ਲਈ)
ਏਤਮ ਬੁੱਧਾ ਨੁਸ਼ਾਨਮ (ਇਹ ਸਦਾ ਲਈ ਬੁੱਧਾ ਦੀ ਆਗਿਆ ਹੈ)

ਬੁੱਧ ਧਰਮ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਸ ਦਾ ਸਰਵ ਵਿਆਪੀ ਹੋਣਾ ਹੈ। ਇਹ ਸਾਰੀ ਮਾਨਵ ਜਾਤੀ ਲਈ ਹਰ ਦੇਸ਼ ਪ੍ਰਦੇਸ਼ ਤੇ ਹਰ ਕਾਲ ਵਿੱਚ ਉਪਯੋਗੀ ਤੇ ਹਿਤਕਾਰੀ ਹੈ। ਬੁੱਧ ਦੇ ਉਪਦੇਸ਼ ਲੋਕਾਂ ਦੀ ਭਾਸ਼ਾ ਵਿੱਚ ਦਿੱਤੇ ਗਏ ਸਨ। ਉਨ੍ਹਾਂ ਦੀਆਂ ਸਿੱਖਿਆਵਾਂ ਯੋਗੀਆਂ, ਗਿਆਨੀਆਂ, ਰਾਜੇ-ਮਹਾਰਾਜਿਆਂ

ਵਿਦਵਾਨਾਂ ਤੇ ਆਮ ਲੋਕਾਂ ਲਈ ਹਨ। ਦੇਸ਼ ਤੇ ਵਿਦੇਸ਼ਾਂ ਵਿੱਚ ਇਸ ਧਰਮ ਦੇ ਪ੍ਰਸਾਰ ਦਾ ਕਾਰਨ ਇਸ ਦੀ ਲੋਕਪ੍ਰਿਯਤਾ ਹੀ ਤਾਂ ਹੈ।

ਮੇਰੇ ਲਈ ਇਹ ਬੜੇ ਮਾਣ ਦੀ ਗੱਲ ਹੈ ਕਿ ਦੇਸ਼ ਵਿਦੇਸ਼ਾਂ ਤੋਂ ਇਸ ਪੁਸਤਕ ਪ੍ਰਤੀ ਭਰਵਾਂ ਹੁੰਗਾਰਾ ਤੇ ਸਹਿਯੋਗ ਪ੍ਰੁੱਜ ਰਿਹਾ ਹੈ। ਹਰ ਪਾਸੇ ਇਸ ਨੂੰ ਪ੍ਰਾਪਤ ਕਰਨ ਲਈ ਉਤਸ਼ਾਹ ਵੇਖਣ ਨੂੰ ਮਿਲ ਰਿਹਾ ਹੈ। ਕੈਨੇਡਾ ਵਿਚੋਂ ਮੇਰੇ ਵੱਡੇ ਵੀਰ ਸੀਤਾ ਰਾਮ ਅਹੀਰ ਜੀ ਦੀ ਪ੍ਰੇਰਨਾ, ਪਰਮਜੀਤ ਕੈਂਥ, ਮਨਜੀਤ ਕੈਂਥ, ਰਛਪਾਲ ਭਾਰਦਵਾਜ, ਸ੍ਰੀਮਤੀ ਜਸਪਾਲ ਕੌਰ ਅਨੰਤ, ਸ੍ਰੀ ਅਨੰਦ ਬਾਲੀ ਜੀ ਤੇ ਚੇਤਨਾ ਸੁਸਾਇਟੀ ਦੀ ਬੁਲੰਦ ਆਵਾਜ਼ ਸ੍ਰੀ ਜੈਪਾਲ ਵਿਰਦੀ, ਸ੍ਰੀ ਸੀਤਾਰਾਮ ਮੇਹੇ ਜੀ ਅਮਰੀਕਾ, ਡਾ. ਹਰਚੰਦ ਸਿੰਘ ਸਿਆਟਲ ਅਮਰੀਕਾ ਦੀ ਅਗਵਾਈ, ਸ੍ਰੀ ਸੋਹਨ ਲਾਲ ਸੈਪਲਾ ਜਰਮਨੀ, ਸ੍ਰੀ ਤਰਸੇਮ ਚਾਹਲ ਜੀ ਤੇ ਸ੍ਰੀ ਟੀ. ਆਰ. ਬਾਲੀ ਇੰਗਲੈਂਡ ਵਲੋਂ ਦਿੱਤੇ ਸਹਿਯੋਗ ਨੇ ਸੋਨੇ ਤੇ ਸੁਹਾਗੇ ਦਾ ਕੰਮ ਕੀਤਾ ਹੈ।

ਸ੍ਰੀ ਗੁਰਬਚਨ ਲਾਲ ਪ੍ਰਧਾਨ ਮਹਾਂ ਮਾਇਆ ਬੁੱਧ ਵਿਹਾਰ ਬਲਾਚੌਰ, ਸ੍ਰੀ ਸੰਜੀਵ ਭੌਰਾ ਐਡਵੋਕੇਟ ਫਿਲੌਰ, ਸ੍ਰੀ ਮੱਥਰਾਦਾਸ ਲਾਲੀ ਨਕੋਦਰ, ਸ੍ਰੀ ਅਜੇ ਯਾਦਵ ਜਲੰਧਰ ਵਲੋਂ ਮਿਲੇ ਭਰਵੇਂ ਹੁੰਗਾਰੇ ਦਾ ਵੀ ਤਹਿ ਦਿਲੋਂ ਧੰਨਵਾਦੀ ਹਾਂ। ਕਹਿੰਦੇ ਨੇ ਹਰ ਕਾਰਜ ਦੇ ਪਿੱਛੇ ਕਿਸੇ ਔਰਤ ਦਾ ਹੱਥ ਹੁੰਦਾ ਹੈ। ਇਸ ਪ੍ਰੋਜੈਕਟ ਨੂੰ ਅਮਲੀ ਰੂਪ ਵਿਚ ਲਿਆਉਣ ਲਈ ਜੋ ਊਰਜਾ ਤੇ ਸ਼ਕਤੀ ਆਪਣੀ ਪਤਨੀ ਸ੍ਰੀਮਤੀ ਕਮਲੇਸ਼ ਆਹੀਰ ਤੋਂ ਮਿਲੀ ਹੈ ਉਹ ਮੇਰੇ ਪਾਸੋਂ ਬਿਆਨ ਕਰਨੀ ਔਖੀ ਹੈ। ਇਸਦੇ ਨਾਲ ਮੈਂ ਇੰਡੀਅਨ ਬੁੱਧਿਸਟ ਸੁਸਾਇਟੀ ਦੇ ਸਮੂਹ ਮੈਂਬਰਜ਼ ਵਲੋਂ ਦਿੱਤੇ ਗਏ ਸਹਿਯੋਗ ਦਾ ਵੀ ਹਾਰਦਿਕ ਧੰਨਵਾਦੀ ਹਾਂ।

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਨੇ ਇਕ ਗੈਰ ਬੋਧੀ ਹੋਣ ਦੇ ਬਾਵਜੂਦ ਜੋ ਸਾਹਿਤ ਤੇ ਰਚਨਾ ਭਗਵਾਨ ਬੁੱਧ ਪ੍ਰਤੀ ਜਿਸ ਸ਼ਿੱਦਤ ਨਾਲ ਰਚੀ ਉਹ ਵੀਹਵੀਂ ਸਦੀ ਦੇ ਸਾਹਿਤਕ ਪਿੜ ਵਿੱਚ ਇਕ ਅਮਰ ਗਾਥਾ ਹੈ। ਅੱਜ ਉਨ੍ਹਾਂ ਦੀ ਇਸ ਚੋਣਵੀਂ ਰਚਨਾ ਨੂੰ ਸ. ਜੈਤੇਗ ਸਿੰਘ ਅਨੰਤ ਦੀ ਸੁਚੱਜੀ ਸੰਪਾਦਨਾ ਹੇਠ "ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ" ਪੁਸਤਕ ਸਮੁੱਚੀ ਮਾਨਵਤਾ ਵਿੱਚ ਨਵੀਂ ਜਾਗ੍ਰਿਤੀ ਨੂੰ ਮੁੜ ਜਗਾਉਣ ਅਤੇ ਸੁਰਜੀਤ ਕਰਨ ਵਿੱਚ ਸਹਾਈ ਹੋਵੇਗੀ ਤੇ ਸਮੁੱਚੇ ਮਾਨਵ ਜਗਤ ਲਈ ਉਪਯੋਗੀ ਤੇ ਚਾਨਣ ਮੁਨਾਰਾ ਹੋਵੇਗੀ। ਮੈਂ ਅੱਜ ਬੜੇ ਆਦਰ ਸਹਿਤ ਇੰਡੀਅਨ ਬੁੱਧਿਸਟ ਸੁਸਾਇਟੀ ਆਫ ਕੈਨੇਡਾ ਵੱਲੋਂ ਇਹ ਪੁਸਤਕ ਪਾਠਕਾਂ ਨੂੰ ਭੇਂਟ ਕਰਨ ਦੀ ਖੁਸ਼ੀ ਲੈ ਰਿਹਾ ਹਾਂ ਤੇ ਸ. ਜੈਤੇਗ ਸਿੰਘ ਅਨੰਤ ਦੀ ਕੁਸ਼ਲ ਸੰਪਾਦਕੀ ਤੇ ਸਹਿਯੋਗ ਲਈ ਵੀ ਪੂਰੀ ਸੰਸਥਾ ਵੱਲੋਂ ਧੰਨਵਾਦੀ ਹਾਂ।

**ਸੁਤੇ ਆਹੀਰ**
ਜਨਰਲ ਸਕੱਤਰ
ਇੰਡੀਅਨ ਬੁੱਧਿਸਟ ਸੁਸਾਇਟੀ ਆਫ ਕੈਨੇਡਾ
ਸਰੀ, (ਬ੍ਰਿਟਿਸ਼ ਕੋਲੰਬੀਆ) ਕੈਨੇਡਾ

# ਸੰਪਾਦਕੀ



ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਵੀਹਵੀਂ ਸਦੀ ਵਿੱਚ ਸਿੱਖ ਕੌਮ ਦੇ ਮਹਾਨ ਵਿਦਵਾਨ, ਚਿੰਤਕ ਤੇ ਲੇਖਕ ਹੋਏ ਹਨ। ਉਹ ਇਕ ਕੌਮਾਂਤਰੀ ਪ੍ਰਤਿਭਾ ਦੇ ਲਖਾਇਕ ਸਨ। ਉਹ ਇਕ ਤਕੜੇ ਜੁੱਸੇ ਵਾਲੇ, ਟੂਣੇਹਾਰੀ ਕਸ਼ਿਸ਼, ਉੱਦਮੀ, ਪ੍ਰਤਾਪੀ, ਤੇਜਸਵੀ, ਨਿਰਮਲ, ਨਿਰਛਲ ਤੇ ਮਾਨਵੀ ਗੁਣਾਂ ਦੇ ਭੰਡਾਰ ਸਨ। ਉਨ੍ਹਾਂ ਜ਼ਿੰਦਗੀ ਦੇ ਅਨੇਕਾਂ ਉਤਾਰ ਚੜਾਉ ਵੇਖੇ, ਕੌੜੇ ਤੇ ਮਿੱਠੇ ਘੁੱਟ ਪੀਤੇ, ਅਨੇਕਾਂ ਮੋੜਾਂ 'ਚੋਂ ਲੰਘੇ, ਪਰ ਕਦੇ ਵੀ ਡੋਲੇ ਨਹੀਂ। ਉਨ੍ਹਾਂ ਆਪਣਾ ਸਾਰਾ ਜੀਵਨ ਖੰਡੇ ਦੀ ਧਾਰ ਉੱਤੇ ਤੁਰਨਾ ਸਿੱਖਿਆ। ਉਹ ਇਕ ਆਦਰਸ਼ਵਾਦੀ ਤੇ ਮਾਨਵਵਾਦੀ ਇਨਸਾਨ ਸਨ। ਉਨ੍ਹਾਂ ਸਮਾਜਿਕ ਕੁਰੀਤੀਆਂ, ਤੰਗੀਆਂ ਤੁਰਸ਼ੀਆਂ, ਤਲਖੀਆਂ, ਅਣਮਨੁੱਖੀ, ਵਿਹਾਰ ਦੇ ਖਿਲਾਫ਼ ਜੰਗ ਲੜੀ। ਉਹ ਇਕ ਨਿਡਰ, ਨਿਰਭੈ, ਬੇਬਾਕ ਤੇ ਦਲੇਰ ਇਨਸਾਨ ਸਨ। ਉਨ੍ਹਾਂ ਜੀਵਨ ਦੀ ਹਰ ਘੜੀ ਗੁਰੂ ਦੇ ਭੈਅ, ਨਾਮ ਦੇ ਗੂੜ੍ਹੇ ਰੰਗਾਂ ਵਿੱਚ ਬਿਤਾਇਆ। ਔਖੇ ਤੋਂ ਔਖਾ ਪੈਂਡਾ ਸਬਰ, ਸੰਤੋਖ ਤੇ ਅਕਾਲ ਪੁਰਖ ਦੇ ਭਾਣੇ ਬਿਤਾਇਆ।

ਉਨ੍ਹਾਂ ਨੂੰ ਪਿਆਰ ਕਰਨ ਤੇ ਚਾਹੁਣ ਵਾਲੇ ਪ੍ਰਸ਼ੰਸਕਾਂ ਦਾ ਘੇਰਾ ਬੜਾ ਵਿਸ਼ਾਲ ਤੇ ਅਸੀਮ ਹੈ। ਕੋਈ ਉਨ੍ਹਾਂ ਨੂੰ ਰੌਸ਼ਨ ਮੀਨਾਰ, ਵਰਿਆਮ ਮਰਦ ਤੇ ਕੋਈ ਅਡੋਲ ਪਹਿਰੇਦਾਰ ਆਖਦਾ ਹੈ। ਕਿਸੇ ਦੇ ਮੂੰਹ ਵਿੱਚੋਂ ਯੁਗ ਪੁਰਸ਼, ਵਿੱਦਿਆ ਪੁੰਜ, ਬੇਨਿਆਜ਼ ਹਸਤੀ ਨਿਕਲਦਾ ਹੈ। ਇਸੇ ਤਰ੍ਹਾਂ ਕੋਈ ਮੌਲਿਕ ਸਿੱਖ ਚਿੰਤਕ, ਜਾਗਤ ਰੂਹ, ਅਮਰ ਜੋਤ ਤੇ ਗੈਰਤ ਦਾ ਆਲਮਬਰਦਾਰ ਜਿਹੇ ਵਿਸ਼ਲੇਸ਼ਣਾਂ ਨਾਲ ਮਾਣ ਮਹਿਸੂਸ ਕਰਦਾ ਹੈ। ਉਹ ਸੱਚਮੁੱਚ ਕਰਮਯੋਗੀ, ਪੰਥ ਦਰਦੀ ਤੇ ਪੰਥ ਹਿਤੈਸ਼ੀ ਤੇ ਮਨੁੱਖੀ ਕਦਰਾਂ ਕੀਮਤਾਂ ਦੇ ਰਖਵਾਲੇ ਸੱਚੇ ਤੇ ਸੁੱਚੇ ਸੰਤ ਸਿਪਾਹੀ ਸਨ।

ਸਿਰਦਾਰ ਸਾਹਿਬ ਦੀ ਅਕਾਦਮਿਕ ਯੋਗਤਾ ਬੜੀ ਸ਼ਾਨਦਾਰ ਸੀ। ਜਿਨ੍ਹਾਂ ਨੇ ਐਫ. ਏ., ਬੀ. ਏ., ਐਮ. ਏ. ਵਿੱਚ ਪੰਜਾਬ ਯੂਨੀਵਰਸਿਟੀ ਲਾਹੌਰ ਵਿੱਚ ਪਹਿਲੇ ਨੰਬਰ ਤੇ ਰਹਿ ਕੇ ਪਾਸ ਕੀਤੀ। ਵਲਾਇਤ ਦੀ ਕੈਂਬਰਿਜ ਯੂਨੀਵਰਸਿਟੀ ਤੋਂ ਸੰਨ

1933 ਵਿੱਚ ਐਮ. ਏ. ਫਿਲਾਸਫ਼ੀ ਨੂੰ ਬੜੇ ਸ਼ਾਨੋ ਸ਼ੌਕਤ ਨਾਲ ਪਾਸ ਕੀਤੀ। ਇਸੇ ਸਾਲ ਹੀ ਆਪ ਆਈ.ਸੀ.ਐਸ. ਵਿੱਚ ਚੁਣੇ ਗਏ। ਕੁਝ ਸਾਲ ਲਾਹੌਰ ਸਿਵਲ ਸਕੱਤਰੇਤ ਵਿੱਚ ਡਿਪਟੀ ਸਕੱਤਰ ਦੇ ਉੱਚ ਅਹੁਦੇ ਤੇ ਬਿਰਾਜਮਾਨ ਹੋਏ। ਦੇਸ਼ ਦੀ ਵੰਡ ਤੋਂ ਪਹਿਲਾਂ ਗੁਜਰਾਤ, ਗੁੜਗਾਂਵ ਤੇ ਬਾਅਦ ਵਿੱਚ ਧਰਮਸ਼ਾਲਾ ਹੁਸ਼ਿਆਰਪੁਰ ਵਿਖੇ ਨਿਰੰਤਰ ਬਾਰਾਂ ਸਾਲ ਡਿਪਟੀ ਕਮਿਸ਼ਨਰ ਦੇ ਮਹੱਤਵਪੂਰਨ ਅਹੁਦੇ ਤੇ ਬਿਰਾਜੇ। ਉਹਨਾਂ ਜਿੱਥੇ ਵੀ ਸੇਵਾ ਕੀਤੀ ਅਣਖ, ਗੈਰਤ ਤੇ ਸਚਾਈ ਦਾ ਪੱਲਾ ਨਹੀਂ ਛੱਡਿਆ। ਬਦਕਿਸਮਤੀ ਦੇਸ਼ ਦੀ ਆਜ਼ਾਦੀ ਮਗਰੋਂ ਇਕ ਵੱਡੀ ਸਾਜ਼ਿਸ਼ ਹੇਠ ਸਿਰਦਾਰ ਸਾਹਿਬ ਨੂੰ ਆਈ.ਸੀ.ਐਸ. ਦੇ ਸਰਬ-ਉੱਚ ਅਹੁਦੇ ਤੋਂ ਚਲਦਾ ਕਰ ਦਿੱਤਾ ਗਿਆ। ਉਹਨਾਂ ਦਾ ਸਮੁੱਚਾ ਸੇਵਾ ਕਾਲ "ਦੋ ਪੈਰ ਘੱਟ ਤੁਰਨਾ ਪਰ ਤੁਰਨਾ ਮਟਕ ਦੇ ਨਾਲ" ਵਾਕ ਤੇ ਅਧਾਰਿਤ ਰਿਹਾ। ਸੰਨ 1960 ਵਿੱਚ ਕਪੂਰ ਸਿੰਘ ਬਨਾਮ ਯੂਨੀਅਨ ਆਫ ਇੰਡੀਆ ਕੇਸ ਚੱਲਿਆ। ਪੰਦਰਾਂ ਲੱਖ ਰੁਪਏ ਦੀ ਬਣਦੀ ਤਨਖਾਹ ਜ਼ਬਤ ਹੋ ਗਈ। ਉਨ੍ਹਾਂ ਦੀ ਨਜ਼ਰ ਵਿੱਚ ਝੋਲੀ ਚੁੱਕੀ, ਚਾਪਲੂਸੀ ਭ੍ਰਿਸ਼ਟਾਚਾਰ ਦੀ ਮਾਂ ਸੀ, ਜਿਸ ਦੇ ਉਹ ਖਿਲਾਫ਼ ਸਨ।

ਪੰਥ ਰਤਨ ਮਾਸਟਰ ਤਾਰਾ ਸਿੰਘ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਨ। ਸਿਰਦਾਰ ਸਾਹਿਬ ਕਿਸੇ ਵੇਲੇ ਖ਼ਾਲਸਾ ਹਾਈ ਸਕੂਲ ਲਾਇਲਪੁਰ ਮਾਸਟਰ ਜੀ ਦੇ ਹੋਣਹਾਰ ਵਿਦਿਆਰਥੀ ਰਹੇ ਸਨ। ਸਿਰਦਾਰ ਕਪੂਰ ਸਿੰਘ ਜੀ ਧਰਮਸ਼ਾਲਾ ਦੇ ਡਿਪਟੀ ਕਮਿਸ਼ਨਰ ਲੱਗੇ ਹੋਏ ਸਨ। ਉਨ੍ਹਾਂ ਨੂੰ ਪਤਾ ਲੱਗਾ ਕਿ ਮਾਸਟਰ ਜੀ ਅੰਮ੍ਰਿਤਸਰ ਵਿੱਚ ਬਿਮਾਰ ਚੱਲ ਰਹੇ ਹਨ। ਸਿਰਦਾਰ ਸਾਹਿਬ ਆਪਣੇ ਰਹਿ ਚੁੱਕੇ ਉਸਤਾਦ ਦੀ ਯੋਗ ਦੇਖ ਰੇਖ, ਅਰਾਮ ਤੇ ਪੂਰਨ ਇਲਾਜ ਲਈ ਉਨ੍ਹਾਂ ਨੂੰ ਆਪਣੇ ਕੋਲ ਧਰਮਸ਼ਾਲਾ ਲੈ ਆਏ ਤੇ ਆਪਣੇ ਕੋਲ ਰੱਖਿਆ। ਉਨ੍ਹਾਂ ਦੀ ਇਹ ਕਾਰਵਾਈ ਸਮੇਂ ਦੀ ਹਕੂਮਤ ਨੂੰ ਹਜ਼ਮ ਨਹੀਂ ਹੋਈ। ਫਿਰ ਮਾਸਟਰ ਤਾਰਾ ਸਿੰਘ ਜੀ ਨੇ ਹੀ ਸਿਰਦਾਰ ਕਪੂਰ ਸਿੰਘ ਨੂੰ ਆਪਣੀ ਪਾਰਟੀ ਵੱਲੋਂ ਦਿੱਲੀ ਪਾਰਲੀਮੈਂਟ ਲੋਕ ਸਭਾ ਵਿੱਚ ਭੇਜਿਆ। ਹੁਣ ਤੱਕ ਪੰਜਾਬ ਦੇ ਲੋਕ ਸਭਾ ਵਿੱਚ ਗਏ ਮੈਂਬਰ ਪਾਰਲੀਮੈਂਟ ਵਿੱਚ ਸਿਰਦਾਰ ਕਪੂਰ ਸਿੰਘ ਜੀ ਹੀ ਅਜਿਹੇ ਵਿਅਕਤੀ ਸਨ ਜਿਨ੍ਹਾਂ ਦੀ ਲਿਆਕਤ, ਕਾਬਲੀਅਤ, ਵਿਦਵਤਾ, ਦੂਰ-ਅੰਦੇਸ਼ੀ ਦਾ ਕੋਈ ਹੋਰ ਮੁਕਾਬਲਾ ਨਹੀਂ ਸੀ ਕਰ ਸਕਦਾ।

ਸਰਦਾਰ ਕਪੂਰ ਸਿੰਘ ਜੀ ਫ਼ਖਰੇ-ਕੌਮ ਸਨ। ਉਨ੍ਹਾਂ ਦੇ ਸਾਹਾਂ ਵਿੱਚ ਸਿੱਖਾਂ ਦੀ ਧੜਕਣ ਸੀ। ਉਹ ਇਕ ਬੁਲੰਦ ਅਵਾਜ਼ ਦੇ ਮਾਲਕ ਸਨ। ਜਿਸ ਤਰ੍ਹਾਂ ਕਦੇ ਸ਼ੇਖਰ ਦੇ ਦੌਰੇ ਵਿੱਚ ਹਰੀ ਸਿੰਘ ਨਲੂਏ ਦਾ ਲੋਕ ਭੈਅ ਖਾਂਦੇ ਸਨ, ਬਿਲਕੁਲ ਉਸੇ ਤਰ੍ਹਾਂ ਪੰਜਾਬ 'ਚ ਸੌੜੀ ਰਾਜਨੀਤੀ ਕਰਨ ਵਾਲੇ ਉਨ੍ਹਾਂ ਦੇ ਭੈਅ ਤੋਂ ਡਰਦੇ ਸਨ। ਉਨ੍ਹਾਂ ਨੇ ਪਾਰਲੀਮੈਂਟ ਵਿੱਚ ਸਿੱਖਾਂ ਦੇ ਤੇ ਪੰਜਾਬ ਦੇ ਮਸਲਿਆਂ ਦੀ ਪੁਰਜ਼ੋਰ ਵਕਾਲਤ ਹੀ ਨਹੀਂ ਕੀਤੀ ਸਗੋਂ ਬੁਲੰਦ ਆਵਾਜ਼ ਬਣੇ। ਉਨ੍ਹਾਂ ਦੀਆਂ ਪ੍ਰਭਾਵਸ਼ਾਲੀ

ਤਕਰੀਰਾਂ ਨੇ ਹਾਕਮਾਂ ਦੇ ਵੀ ਦੰਦ ਖੱਟੇ ਕਰ ਦਿੱਤੇ। ਪਾਰਲੀਮੈਂਟ ਵਿੱਚ ਪੰਜਾਬ ਪੁਨਰਗਠਨ ਬਿੱਲ ਤੇ 6 ਸਤੰਬਰ 1966 ਨੂੰ ਇਤਿਹਾਸਕ ਤੇ ਮਹੱਤਵਪੂਰਨ ਤਕਰੀਰ "ਸਿੱਖਾਂ ਨਾਲ ਵਿਸਾਹਘਾਤ" ਨੇ ਹਾਕਮ ਧਿਰ ਦੇ ਸਿਰ ਨੀਵੇਂ ਕਰ ਦਿੱਤੇ। ਇਹ ਸਨ ਸਿਰਦਾਰ ਕਪੂਰ ਸਿੰਘ ਜਿਨ੍ਹਾਂ ਨੂੰ ਸਭ ਲੋਕ ਸਿੱਖਾਂ ਦਾ ਮਾਣ ਤੇ ਸਿੱਖਾਂ ਦੀ ਸ਼ਾਨ ਆਖਦੇ ਸਨ।

ਸਿਰਦਾਰ ਕਪੂਰ ਸਿੰਘ ਜੀ ਇੱਕ ਉੱਚ ਕੋਟੀ ਦੇ ਵਿਦਵਾਨ ਸਨ। ਉਹ ਫਾਰਸੀ, ਉਰਦੂ, ਸੰਸਕ੍ਰਿਤ, ਪੰਜਾਬੀ, ਹਿੰਦੀ ਤੇ ਹੋਰ ਅਨੇਕਾਂ ਭਾਸ਼ਾਵਾਂ ਦੇ ਗਿਆਤਾ ਸਨ। ਆਧੁਨਿਕ ਪੰਜਾਬੀ ਸਾਹਿਤ ਵਿੱਚ ਸਿਰਦਾਰ ਕਪੂਰ ਸਿੰਘ ਜੀ ਦਾ ਇਕ ਨਿਵੇਕਲਾ ਸਥਾਨ ਹੈ। ਉਨ੍ਹਾਂ ਨੇ ਸਾਹਿਤਕ ਪੱਖ ਤੋਂ ਭਾਵੇਂ ਬਹੁਤ ਥੋੜ੍ਹਾ ਲਿਖਿਆ ਹੈ ਪਰੰਤੂ ਜੋ ਲਿਖਿਆ ਹੈ ਉਹ ਹੋਰਨਾਂ ਤੋਂ ਵੱਖਰਾ, ਨਿਆਰਾ, ਵਿਲੱਖਣ ਤੇ ਖੋਜ ਭਰਪੂਰ ਲਿਖਿਆ ਹੈ। ਉਹ ਬਹੁਪੱਖੀ ਜਜ਼ਬਿਆਂ ਦਾ ਸੰਵੇਦਨਸ਼ੀਲ ਤੇ ਬੇਬਾਕ ਸ਼ਾਇਰ ਹੈ। ਦੇਸ਼ ਦੀ ਵੰਡ ਤੋਂ ਪਹਿਲਾਂ ਉਹਨਾਂ ਦਾ ਪਲੇਠਾ ਕਾਵਿ ਸੰਗ੍ਰਹਿ "ਹਸ਼ੀਸ" ਪ੍ਰਕਾਸ਼ਿਤ ਹੋਇਆ ਸੀ। ਇਹ ਮੁਕਤ ਛੰਦ ਵਿੱਚ ਮੌਲਿਕ ਬੌਧਿਕ ਕਾਵਿ ਕਿਰਤ ਸੀ ਜਿਸ ਤੋਂ ਸਿਰਦਾਰ ਸਾਹਿਬ ਦੀ ਵਿਦਵਤਾ ਦਾ ਸਹਿਜੇ ਗਿਆਨ ਹੁੰਦਾ ਹੈ। ਉਹ ਵਾਰਤਕ ਦੇ ਵੀ ਮਹਾਂਰਥੀ ਸਨ। ਉਨ੍ਹਾਂ ਦੀ ਠੁਕਦਾਰ ਸ਼ੈਲੀ ਤੇ ਸ਼ਬਦਾਵਲੀ ਵਿੱਚੋਂ ਉਸ ਦੀ ਵਿਵੇਕੀ ਪਹੁੰਚ ਤੇ ਸੂਖਮ ਜਜ਼ਬਿਆਂ ਦੀ ਭਰਮਾਰ ਮਿਲਦੀ ਹੈ।

ਉਹ ਨਿਬੰਧ ਕਲਾ ਵਿੱਚ ਇਕ ਨਿਪੁੰਨ ਤੇ ਪ੍ਰਭਾਵਸ਼ਾਲੀ ਲੇਖਕ ਮੰਨੇ ਗਏ ਹਨ। ਉਹਨਾਂ ਆਪਣੀ ਵਾਰਤਕ ਸ਼ੈਲੀ ਵਿੱਚ ਉੱਚਾ ਮਿਆਰ ਤੇ ਬੁਲੰਦੀਆਂ ਪ੍ਰਾਪਤ ਕੀਤੀਆਂ ਹਨ। "ਸਪਤ ਸ਼ਿੰਗ", "ਪੁੰਦ੍ਰੀਕ" ਅਤੇ "ਸਾਚੀ ਸਾਖੀ" ਪੜ੍ਹਨ ਤੋਂ ਉਨ੍ਹਾਂ ਦੀ ਵਾਰਤਕ ਦਾ ਅਨੰਦ ਸਿਖਰਾਂ ਨੂੰ ਛੋਂਹਦਾ ਹੈ। ਉਹਨਾਂ ਨੇ ਪਹਿਲੀਆਂ ਦੋਹਾਂ ਪੁਸਤਕਾਂ ਵਿੱਚ ਮਹਾਤਮਾ ਬੁੱਧ, ਬੁੱਧ ਮੱਤ ਤੇ ਉਹਨਾਂ ਦੇ ਅਮੀਰ ਫ਼ਲਸਫ਼ੇ ਨੂੰ ਬੜੀ ਖ਼ੂਬਸੂਰਤੀ ਨਾਲ ਚਿਤਰਿਆ ਹੈ। "ਸਪਤ ਸ਼ਿੰਗ" "ਸੱਤ ਮਹਾਨ ਹਸਤੀਆਂ ਦੇ ਰੇਖਾ ਚਿੱਤਰ ਸ਼ਿਮਲਾ ਨਿਵਾਸ ਸਮੇਂ 10 ਜੂਨ 1952 ਵਿੱਚ ਪੁਸਤਕ ਦੇ ਰੂਪ ਵਿੱਚ ਆਏ। ਇਨ੍ਹਾਂ ਵਿੱਚ ਅੰਤਲਾ ਰੇਖਾ ਚਿੱਤਰ "ਗੌਤਮ ਬੁੱਧ" ਦੇ ਉੱਤੇ ਅਧਾਰਿਤ ਹੈ। ਇਹ ਪੁਸਤਕ ਲੰਮਾ ਸਮਾਂ ਐਮ. ਏ. ਪੰਜਾਬੀ ਦੀਆਂ ਕਲਾਸਾਂ ਵਿੱਚ ਲੱਗੀ ਰਹੀ, ਜਿਸ ਨੂੰ ਸਾਹਿਤ ਜਗਤ ਵਿੱਚ ਭਰਵਾਂ ਹੁੰਗਾਰਾ ਮਿਲਿਆ। ਇਸੇ ਤਰ੍ਹਾਂ ਸਾਂਸਕ੍ਰਿਤਿਕ ਨਿਬੰਧ ਸੰਗ੍ਰਹਿ "ਪੁੰਦ੍ਰੀਕ" 17 ਸਤੰਬਰ 1952 ਵਿੱਚ ਆਈ। ਪੁੰਦ੍ਰੀਕ ਨੂੰ ਸ਼ਬਦੀ ਅਰਥਾਂ ਵਿੱਚ ਕੰਵਲ ਦਾ ਫੁੱਲ ਹੀ ਆਖਦੇ ਹਨ। ਇਸ ਵਿੱਚੋਂ ਬੁੱਧ ਮੱਤ ਦਾ ਬੜਾ ਖੋਜ ਭਰਪੂਰ ਵਿਸਤਾਰ ਸਹਿਤ ਲਿਖੇ ਨਿਬੰਧ "ਧਮਪੱਦ" ਦਾ ਜਨਮ ਵੀ ਸਰਦੀ ਦੀ ਰੁੱਤ 'ਚ ਸ਼ਿਮਲੇ ਦੇ ਕਾਫੀ ਹਾਊਸ ਵਿੱਚ ਹੋਇਆ ਸੀ ਜਿੱਥੇ ਸਿਰਦਾਰ ਸਾਹਿਬ ਦੇ ਸੰਗ ਕੌਮਾਂਤਰੀ ਪ੍ਰਤਿਭਾ ਦੇ

ਨਾਮਵਰ ਕਲਾਕਾਰ ਐਸ. ਐਲ. ਪਰਾਸ਼ਰ ਤੇ ਡਾਕਟਰ ਗੋਪਾਲ ਸਿੰਘ ਬੈਠੇ ਕਾਫ਼ੀ ਦੀਆਂ ਚੁਸਕੀਆਂ ਲੈ ਰਹੇ ਸਨ। ਸਿਰਦਾਰ ਸਾਹਿਬ ਦੀ ਕਾਰਜ ਸ਼ੈਲੀ ਦੀ ਇਕ ਹੋਰ ਵਿਸ਼ੇਸ਼ਤਾਈ ਇਹ ਸੀ ਕਿ ਦੋਹਾਂ ਨਿਬੰਧਾਂ ਨੂੰ ਅਮਲੀ ਜਾਮਾ ਦੇਣ ਤੋਂ ਪਹਿਲਾਂ ਉਹਨਾਂ ਮਹਾਤਮਾ ਬੁੱਧ ਦੇ ਅਨੇਕਾਂ ਪੁਰਾਤਨ ਤੇ ਯਾਦਗਾਰੀ ਸਮਾਰਕਾਂ ਦਾ ਭ੍ਰਮਣ ਕੀਤਾ ਸੀ। ਉਹਨਾਂ ਦੂਜੀਆਂ ਭਾਸ਼ਾਵਾਂ ਵਿੱਚ ਆਪਣੇ ਸਮਕਾਲੀਆਂ ਦੀਆਂ ਲਿਖੀਆਂ ਰਚਨਾਵਾਂ, ਕਿਰਤਾਂ ਨੂੰ ਬੜੇ ਧਿਆਨ ਨਾਲ ਪੜ੍ਹਿਆ ਤੇ ਵਾਚਿਆ ਸੀ। ਮਗਰੋਂ ਸਿਰਦਾਰ ਸਾਹਿਬ ਨੇ ਇਹ ਨਿਬੰਧ ਉਹਨਾਂ ਤੋਂ ਹੱਟ ਕੇ ਵੱਖਰੇ ਤੌਰ ਤੇ ਆਪਣੇ ਸੂਖਮ ਹਿਰਦੇ ਵਿੱਚੋਂ ਸਿਰਜਣਾਤਮਿਕ ਛੋਹਾਂ ਤੇ ਪ੍ਰਭਾਵਸ਼ਾਲੀ ਸ਼ੈਲੀ ਵਿੱਚ ਪੇਸ਼ ਕੀਤਾ। ਉਹਨਾਂ ਦੀਆਂ ਇਹ ਦੋਨੋਂ (ਸਪਤ ਸ਼ਿੰਗ ਤੇ ਪੁੰਦ੍ਰੀਕ) ਸਾਹਿਤ ਦੇ ਅਧਿਆਤਮਕ ਪਿੜ ਵਿੱਚ ਅਨੂਪਮ ਰਚਨਾਵਾਂ ਹਨ।

ਪ੍ਰੋ. ਮੋਹਨ ਸਿੰਘ ਮਾਹਿਰ ਵੀ ਵੀਹਵੀਂ ਸਦੀ ਦੇ ਆਧੁਨਿਕ ਮੋਢੀ ਕਵੀਆਂ ਵਿੱਚੋਂ ਇਕ ਹਨ। ਸਿਰਦਾਰ ਸਾਹਿਬ ਨਾਲ ਉਨ੍ਹਾਂ ਦੀ ਲਾਹੌਰ ਤੋਂ ਹੀ ਮਿੱਤਰਚਾਰੀ ਸੀ। ਉਹ ਸਿਰਦਾਰ ਸਾਹਿਬ ਦੇ ਵੱਡੇ ਕਦਰਦਾਨ ਤੇ ਉਹਨਾਂ ਦੀ ਨਿਬੰਧ ਕਲਾ ਦੇ ਸ਼ੁਦਾਈ ਸਨ। ਇਸੇ ਕਾਰਨ ਪ੍ਰੋ. ਮੋਹਨ ਸਿੰਘ ਨੇ ਜੁਲਾਈ 1956 ਵਿੱਚ ਆਪਣੇ "ਪੰਜ ਦਰਿਆ" ਰਸਾਲੇ ਵਿੱਚ "ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ" ਨਿਬੰਧ ਪਹਿਲੀ ਵਾਰ ਪ੍ਰਕਾਸ਼ਿਤ ਕੀਤਾ। ਇਹ ਗੱਲ ਵੱਖਰੀ ਹੈ ਕਿ ਇਹ ਲੇਖ ਬਾਅਦ ਵਿੱਚ ਅਨੇਕਾਂ ਅਖ਼ਬਾਰਾਂ, ਰਸਾਲਿਆਂ ਵਿੱਚ ਟਾਵੇਂ-ਟਾਵੇਂ ਜ਼ਰੂਰ ਪ੍ਰਕਾਸ਼ਿਤ ਹੋਇਆ ਪਰ, ਇਸ ਨੂੰ ਕਿਸੇ ਪੁਸਤਕ ਵਿੱਚ ਸ਼ਾਮਲ ਹੋਣ ਦੇ ਭਾਗ ਨਸੀਬ ਨਹੀਂ ਹੋਏ।

ਕੈਨੇਡਾ ਦੇ ਅਤਿ ਸੁੰਦਰ ਰਾਜ ਬ੍ਰਿਟਿਸ਼ ਕੋਲੰਬੀਆ ਦੇ ਸ਼ਹਿਰ 'ਸਰੀ' ਵਿਖੇ ਸਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਦੇ ਸੰਦਰਭ ਵਿੱਚ 19 ਸਤੰਬਰ 2009 ਨੂੰ ਸਰੀ ਪਬਲਿਕ ਲਾਇਬਰੇਰੀ ਨਿਊਟਨ ਵਿਖੇ ਇਕ ਇਤਿਹਾਸਕ ਤੇ ਯਾਦਗਾਰੀ ਸਮਾਗਮ ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਸੰਸਥਾ ਵੱਲੋਂ ਆਯੋਜਿਤ ਕੀਤਾ ਗਿਆ। ਇਸ ਸਮਾਗਮ ਵਿੱਚ ਦੂਰੋਂ ਨੇੜਿਓਂ ਵੱਡੀ ਗਿਣਤੀ ਵਿੱਚ ਸਾਹਿਤਕਾਰ, ਵਿਦਵਾਨ, ਪੱਤਰਕਾਰ, ਗੁਰੂ ਘਰਾਂ ਦੇ ਪ੍ਰਤੀਨਿਧੀ, ਰਾਜਸੀ ਪਾਰਟੀਆਂ ਦੇ ਨੇਤਾ, ਪੰਥ ਦਰਦੀ, ਪੰਥ ਹਿਤੈਸ਼ੀ ਤੇ ਸਿਰਦਾਰ ਸਾਹਿਬ ਨੂੰ ਪਿਆਰ ਕਰਨ ਵਾਲੇ ਸ਼ਰਧਾਵਾਨ ਵੱਡੀ ਗਿਣਤੀ ਵਿੱਚ ਪੁੱਜੇ ਸਨ। ਇਹਨਾਂ ਵਿੱਚੋਂ ਵਿਸ਼ੇਸ਼ ਤੌਰ 'ਤੇ ਇੰਡੀਅਨ ਬੁੱਧਿਸਟ ਸੁਸਾਇਟੀ ਕੈਨੇਡਾ ਦੇ ਜਨਰਲ ਸਕੱਤਰ ਸ੍ਰੀ ਸੁਤੇ ਪ੍ਰਕਾਸ਼ ਆਹੀਰ ਆਪਣੇ ਕੁਝ ਸਾਥੀਆਂ ਨਾਲ ਵੀ ਪੁੱਜੇ ਸਨ। ਉਨ੍ਹਾਂ ਥੋੜ੍ਹਾ ਬਹੁਤ ਸਿਰਦਾਰ ਸਾਹਿਬ ਬਾਰੇ ਪੜ੍ਹਿਆ ਸੀ ਤੇ ਉਨ੍ਹਾਂ ਪ੍ਰਤੀ ਡੂੰਘੀ ਸ਼ਰਧਾ ਰੱਖਦੇ ਸਨ। ਉਹਨਾਂ ਨੂੰ ਇਸ ਗੱਲ ਤੇ ਬੁੱਧ ਮੱਤ ਦਾ ਗਿਆਨ ਸੀ ਕਿ ਸਿੱਖਾਂ ਵਿੱਚ ਜੇਕਰ ਕਿਸੇ ਵਿਦਵਾਨ ਨੇ ਮਹਾਤਮਾ ਬੁੱਧ ਤੇ ਬੁੱਧ ਮੱਤ ਤੇ ਆਪਣੀ ਕਲਮ ਚਲਾਈ ਹੈ ਤਾਂ ਉਹ ਸਿਰਫ਼ ਤੇ ਸਿਰਫ਼ ਸਿਰਦਾਰ ਕਪੂਰ ਸਿੰਘ ਜੀ ਹੀ ਹਨ।

ਇੱਥੋਂ ਹੀ "ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ" ਪੁਸਤਕ ਦੀ ਸਿਰਜਣਾ ਦੀ ਨੀਂਹ ਰੱਖੀ ਗਈ।

ਇਹ ਹੀ ਇਕ ਕਾਰਨ ਹੈ ਅੱਜ ਮੁੜ "ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ" ਪੁਸਤਕ ਪਾਠਕਾਂ ਨੂੰ ਪੇਸ਼ ਕਰਨ ਦੀ ਖ਼ੁਸ਼ੀ ਲੈ ਰਹੇ ਹਾਂ। ਇਸ ਵਿੱਚ ਸਿਰਦਾਰ ਸਾਹਿਬ ਦੀ ਸਿਰਫ਼ ਤੇ ਸਿਰਫ਼ ਮਹਾਤਮਾ ਬੁੱਧ ਦੇ ਜੀਵਨ, ਸ਼ਖ਼ਸੀਅਤ, ਫ਼ਲਸਫ਼ੇ ਪ੍ਰਤੀ ਚੋਣਵੀਂ ਰਚਨਾ ਨੂੰ ਸ਼ਾਮਿਲ ਕਰਨ ਦੀ ਖ਼ੁਸ਼ੀ ਲੈ ਰਹੇ ਹਾਂ। ਅਸੀਂ ਉਨ੍ਹਾਂ ਦੀ ਸਮੁੱਚੀ ਰਚਨਾ ਨਾਲ ਕਿਸੇ ਵੀ ਪ੍ਰਕਾਰ ਦੀ ਛੇੜ-ਛਾੜ ਜਾਂ ਸ਼ਬਦਾਵਲੀ ਵਿੱਚ ਅਦਲ ਬਦਲ ਕਰਨ ਦਾ ਯਤਨ ਨਹੀਂ ਕੀਤਾ। ਉਨ੍ਹਾਂ ਦੇ ਪ੍ਰਗਟਾਏ ਗਏ ਵਿਚਾਰ, ਉਨ੍ਹਾਂ ਦੀ ਸੋਚ 'ਤੇ ਪਹਿਰਾ ਦਿੰਦੇ ਹੋਏ ਇਨ ਬਿਨ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਲੈ ਰਹੇ ਹਾਂ।

ਸੰਸਾਰ ਵਿੱਚ ਇਸ ਵਕਤ ਅਨੇਕ ਮਤ ਮਤਾਂਤਰ ਹਨ। ਇਨ੍ਹਾਂ ਸਾਰਿਆਂ ਵਿਚੋਂ ਤਿੰਨ ਸਭ ਤੋਂ ਵੱਡੇ ਹਨ। ਜਿਨ੍ਹਾਂ ਦਾ ਨਾਮ ਇਸਲਾਮ, ਈਸਾਈ ਮੱਤ ਤੇ ਬੁੱਧ ਮੱਤ ਹੈ। ਇਹ ਮੱਤ ਚਵ੍ਹੀ ਸਦੀਆਂ ਤੋਂ ਚਲਿਆ ਆ ਰਿਹਾ ਹੈ। ਅੱਜ ਆਪਣੇ ਪੈਰੋਕਾਰਾਂ ਦੀ ਗਿਣਤੀ ਉਨ੍ਹਾਂ ਦੇ ਦੇਸ਼ਾਂ ਦੀ ਰਕਬੇ ਵਿੱਚ ਹੋਰ ਮੱਤਾਂ ਨੂੰ ਮਾਤ ਪਾਉਂਦੀ ਹੈ। ਮਨੁੱਖ ਜਾਤੀ ਦੇ ਸੈਂਤਾਲੀ ਕਰੋੜ ਮਨੁੱਖ ਗੌਤਮ ਦੇ ਮਤ ਵਿੱਚ ਹਨ। ਅੱਜ ਦੇ ਸਮੇਂ ਮਹਾਤਮਾ ਬੁੱਧ ਦੇ ਆਤਮਿਕ ਮੰਡਲ ਦਾ ਪਸਾਰਾ ਚੀਨ, ਜਾਪਾਨ, ਮਲਾਇਆ, ਥਾਈਲੈਂਡ, ਤਿੱਬਤ, ਸ੍ਰੀਲੰਕਾ ਅਤੇ ਸਮੁੱਚੇ ਪੂਰਬੀ ਪ੍ਰਾਇਦੀਪ, ਮੱਧ ਏਸ਼ੀਆ ਸਾਇਬੇਰੀਆ ਤੇ ਸਵੀਡਨ ਤੱਕ ਫੈਲਿਆ ਹੋਇਆ ਹੈ।

ਬੁੱਧ ਮੱਤ ਦੇ ਧਾਰਮਿਕ ਗ੍ਰੰਥ ਧੰਮਪਦ (ਜੋ ਪਾਲੀ ਵਿੱਚ ਲਿਖਿਆ ਗਿਆ ਹੈ) ਦੇ ਪੰਜਾਬੀ ਰੂਪ ਨੂੰ ਬੜੇ ਸੋਹਣੇ ਸ਼ਬਦਾਂ ਨਾਲ ਸਿਰਦਾਰ ਕਪੂਰ ਸਿੰਘ ਜੀ ਨੇ ਢਾਲਿਆ ਹੈ। "ਇਕ ਸਿੱਖ ਦਾ ਬੁੱਧ ਨੂੰ ਪ੍ਰਣਾਮ" ਵਿੱਚ ਮਹਾਤਮਾ ਬੁੱਧ ਦੇ ਜੀਵਨ, ਕਰਮ, ਅਹਿੰਸਾ, ਮੈਤ੍ਰੀਭਾਵ, ਸ੍ਵੈ-ਸੰਜਮ, ਧਿਆਨ, ਦਾਨ, ਬੁੱਧੀ ਵਿਵੇਕ, ਧਾਰਮਿਕ ਰਹਿਣੀ-ਬਹਿਣੀ ਵਿੱਚ (ਸ਼ੁੱਧ ਆਚਰਣ) ਤੇ ਇਸੇ ਤਰ੍ਹਾਂ ਦੇ ਹੋਰ ਧਾਰਮਿਕ ਅਤੇ ਅਧਿਆਤਮਿਕ ਜੀਵਨ ਦੀਆਂ ਕਦਰਾਂ ਕੀਮਤਾਂ ਨੂੰ ਜੀਵਨ ਵਿੱਚ ਧਾਰਨ ਕਰਨ ਦੀ ਪ੍ਰੇਰਨਾ ਦਿੱਤੀ ਹੈ। ਮਾਨਵਤਾ ਦੇ ਯੁੱਗ ਪੁਰਸ਼ ਮਹਾਤਮਾ ਬੁੱਧ ਨੂੰ ਸਮਰਪਿਤ ਇਹ ਪੁਸਤਕ ਪਾਠਕਾਂ ਦੇ ਰੂਬਰੂ ਕਰਨ ਦੀ ਖ਼ੁਸ਼ੀ ਲੈ ਰਿਹਾ ਹਾਂ। ਮੈਨੂੰ ਪੂਰਨ ਆਸ ਹੈ ਕਿ ਇਹ ਪੁਸਤਕ ਤੁਹਾਡੀ ਆਸ਼ਾਵਾਂ ਦੀ ਕਸਵੱਟੀ 'ਤੇ ਪੂਰੀ ਉਤਰੇਗੀ। ਤੁਹਾਡੇ ਭਰਵੇਂ ਹੁੰਗਾਰੇ 'ਤੇ ਅਸੀਸਾਂ ਦੀ ਬੜੀ ਬੇਸਬਰੀ ਨਾਲ ਉਡੀਕ ਰਹੇਗੀ।

ਸਰੀ (ਬ੍ਰਿਟਿਸ਼ ਕੋਲੰਬੀਆ) — ਜੈਤੇਗ ਸਿੰਘ ਅਨੰਤ
ਕੈਨੇਡਾ

# ਗੌਤਮ ਬੁੱਧ

ਬੁੱਧ ਮੱਤ ਵਾਲਿਆਂ ਦਾ ਸਿਧਾਂਤ ਹੈ ਕਿ ਯੁਗੋ ਯੁੱਗ ਤੇ ਸਮੇਂ-ਸਮੇਂ ਕੋਈ ਮਹਾਨ ਆਤਮਾ ਜਿਸ ਨੂੰ ਕਿ ਪੂਰਨ ਬੁੱਧੀ ਦੀ ਪ੍ਰਾਪਤੀ ਹੁੰਦੀ ਹੈ, ਸੰਸਾਰ ਭਰ ਵਿੱਚ ਲੋਕਾਂ ਨੂੰ ਸਿੱਧੇ ਰਾਹ ਪਾਉਣ ਲਈ ਪ੍ਰਗਟ ਹੁੰਦੀ ਹੈ। ਸਮਾਂ ਬੀਤਣ ਨਾਲ ਇਸ ਮਹਾਨ ਬੁੱਧ ਆਤਮਾ ਦਾ ਦੱਸਿਆ ਹੋਇਆ ਧਰਮ ਲੋਕੀਂ ਭੁੱਲ ਜਾਂਦੇ ਹਨ ਤਾਂ ਫੇਰ ਕੋਈ ਮਹਾਨ ਆਤਮਾ ਬੁੱਧ ਦੇ ਰੂਪ ਵਿਚ ਪ੍ਰਗਟ ਹੋ ਕੇ ਸੰਸਾਰ ਨੂੰ ਸ਼ੁੱਧ ਧਰਮ ਦਾ ਉਪਦੇਸ਼ ਕਰਦੀ ਹੈ। ਇਉਂ ਸ੍ਰਿਸ਼ਟੀ ਦੀ ਉਤਪਤੀ ਤੋਂ ਲੈ ਕੇ ਸ੍ਰਿਸ਼ਟੀ ਦੇ ਪ੍ਰਲੈ ਹੋਣ ਤੱਕ ਬੋਧੀ ਪ੍ਰਾਪਤ ਮਹਾਨ ਆਤਮਾ ਸੰਸਾਰ ਦੇ ਭਲੇ ਲਈ ਅਵਤਾਰ ਲੈਂਦੀਆਂ ਰਹਿੰਦੀਆਂ ਹਨ। ਇਹ ਸਿਧਾਂਤ ਭਾਰਤਵਾਸੀ ਆਰੀਆ ਜਾਤੀ ਦੇ ਲੋਕਾਂ ਦਾ, ਭਾਵੇਂ ਉਹ ਕਿਸੇ ਮੱਤ ਦੇ ਵੀ ਹੋਣ, ਕਿਸੇ ਨਾ ਕਿਸੇ ਰੂਪ ਵਿਚ ਇਕ ਸਾਂਝਾ ਸਿਧਾਂਤ ਬਣ ਚੁੱਕਾ ਹੈ। ਬ੍ਰਾਹਮਣੀ ਮੱਤ ਦੀ ਮਹਾਨ ਧਰਮ ਪੁਸਤਕ, ਭਾਗਵਦ ਗੀਤਾ ਵਿੱਚ ਇਸੇ ਸਿਧਾਂਤ ਦਾ ਵਰਣਨ ਹੈ। ਜਿੱਥੇ ਕਿਹਾ ਹੈ :

"ਯਦਾ ਯਦਾ ਹੀ ਧਰਮੱਸਯ
ਗਿਲਾਨੀਰ ਭਵਤਿ
ਸੰਭਵਾਮਿ ਯੁਗੇ ਯੁਗੇ।"

ਭਾਵ ਇਹ ਕਿ ਜਦੋਂ ਵੀ ਧਰਮ ਵਿੱਚ ਗਿਲਾਨੀ ਆ ਜਾਂਦੀ ਹੈ ਤਾਂ ਈਸ਼ਵਰ ਯੁਗੋ ਯੁਗ ਅਜਿਹੇ ਸਮੇਂ ਅਵਤਾਰ ਲੈਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਜੀਵਨ-ਕਥਾ ਵਿੱਚ ਇਸੇ ਸਿਧਾਂਤ ਦੀ ਪੁਸ਼ਟੀ ਕਰਦਿਆਂ ਕਿਹਾ ਹੈ :

ਏਹਾ ਕਾਜ ਧਰਾ ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ, ਸੰਤ ਉਬਾਰਨ।
ਦੁਸ਼ਟ ਸਭਨ ਕੋ ਮੂਲ ਉਪਾਰਨ।

ਬੋਧੀਆਂ ਦੇ ਵਿਸ਼ਵਾਸ ਅਨੁਸਾਰ ਅਜਿਹੀਆਂ ਮਹਾਨ ਆਤਮਾਵਾਂ ਦਾ ਅਖੀਰਲਾ ਇਤਿਹਾਸਕ ਅਵਤਾਰ ਗੌਤਮ ਹੋਇਆ ਹੈ, ਜਿਸ ਦੀ ਆਤਮਾ ਨੂੰ ਬੁੱਧ ਪਦਵੀ ਪ੍ਰਾਪਤ ਹੋਈ ਹੋਣ ਕਰਕੇ ਗੌਤਮ ਬੁੱਧ ਕਹਿੰਦੇ ਹਨ। ਇਸ ਮਹਾਨ ਆਤਮਾ, ਗੌਤਮ ਬੁੱਧ ਦੀ ਕਥਾ ਇਉਂ ਹੈ।

ਮਸੀਹੀ ਸੰਨ ਦੇ ਆਰੰਭ ਤੋਂ ਕੋਈ ਛੇ ਸਦੀਆਂ ਪਹਿਲਾਂ ਦਾ ਸਮਾਂ ਸੀ ਤੇ ਨੇਪਾਲ ਦੇਸ਼ ਦੀ ਤਰਾਈ ਵਿੱਚ ਸ਼ਾਕਯ ਕੁੱਲ ਦੇ ਰਾਜ ਖੱਤਰੀ ਵੱਸਦੇ ਸਨ, ਜਿਨ੍ਹਾਂ ਦੀ ਰਾਜਧਾਨੀ ਕਪਲਵਸਤੂ ਨਾਮੀ ਨਗਰ ਸੀ। ਕਪਲਵਸਤੂ ਦੇ ਰਾਜਾ ਸ਼ੁਧੋਧਨ

ਦੀ ਪਤਨੀ ਮਾਯਾ ਦੀ ਕੁਖੋਂ ਸੰਨ 569 ਪ੍ਰਿਥਿਮ ਮਸੀਹ ਦੇ ਲਗਭਗ ਇਕ ਰਾਜ ਪੁੱਤਰ ਦਾ ਜਨਮ ਹੋਇਆ, ਜਿਸ ਦਾ ਨਾਮ ਸਿਧਾਰਥ ਰੱਖਿਆ। ਗੌਤਮ ਉਸ ਰਾਜ ਘਰਾਣੇ ਦਾ ਪਿਤਰੀ ਨਾਮ ਸੀ, ਇਸ ਲਈ ਉਸ ਰਾਜ ਪੁੱਤਰ ਦਾ ਨਾਮ ਸਿਧਾਰਥ ਗੌਤਮ ਤੇ ਸੰਖੇਪ ਰੂਪ ਵਿਚ ਗੌਤਮ ਕਰਕੇ ਪ੍ਰਚਲਤ ਹੋਇਆ। ਸਮਾਂ ਪਾ ਕੇ ਜਦੋਂ ਸਿਧਾਰਥ ਨੂੰ ਨਿਰਲੇਪ ਬੁੱਧੀ ਜਾਂ ਸ਼ੁੱਧ ਗਿਆਨ ਦੀ ਪ੍ਰਾਪਤੀ ਹੋਈ ਤਾਂ ਉਹ ਸਾਰੇ ਜਗਤ ਵਿੱਚ ਗੌਤਮ ਬੁੱਧ ਕਰਕੇ ਪ੍ਰਸਿੱਧ ਹੋ ਗਿਆ।

ਜਦੋਂ ਸਿਧਾਰਥ ਉੱਨੀਆਂ ਵਰ੍ਹਿਆਂ ਦਾ ਹੋਇਆ ਤਾਂ ਉਸ ਦਾ ਵਿਆਹ ਇੱਕ ਸੁੰਦਰ ਰਾਜ ਕੰਨਿਆ, ਯਸ਼ੋਧਰਾ ਨਾਲ ਕਰ ਦਿੱਤਾ ਗਿਆ ਤੇ ਉਸ ਤੋਂ ਪਿਛੋਂ ਦਸ ਸਾਲ ਤੱਕ ਸ਼ਹਿਜ਼ਾਦਾ ਸਿਧਾਰਥ ਬੜਾ ਸੁੱਖ ਪੂਰਤ ਗ੍ਰਿਹਸਤੀ ਜੀਵਨ ਬਤੀਤ ਕਰਦਾ ਰਿਹਾ। ਸਿਧਾਰਥ ਦੀ ਆਯੂ ਉਨੱਤੀਆਂ ਵਰ੍ਹਿਆਂ ਦੀ ਸੀ ਜਦ ਉਸ ਦੇ ਘਰ ਇੱਕ ਪੁੱਤਰ ਦਾ ਜਨਮ ਹੋਇਆ। ਜਿਸ ਦਾ ਨਾਮ ਰਾਹੁਲ ਰੱਖਿਆ ਗਿਆ। ਇਨ੍ਹਾਂ ਦਿਨਾਂ ਵਿਚ ਸਿਧਾਰਥ ਦੇ ਮਾਨਸਿਕ ਜੀਵਨ ਵਿੱਚ ਇਕ ਬੜਾ ਭਾਰੀ ਆਤਮਿਕ ਪਰਿਵਰਤਨ ਹੋਇਆ।

ਇੱਕ ਦਿਨ ਸਿਧਾਰਥ ਰੱਥ ਵਿੱਚ ਬੈਠਾ ਕਪਲਵਸਤੂ ਨਗਰ ਦੀਆਂ ਗਲੀਆਂ ਵਿਚੋਂ ਲੰਘ ਰਿਹਾ ਸੀ। ਉਸ ਦਾ ਖ਼ਾਸ ਟਹਿਲੂਆ-ਚੰਨ, ਰੱਥ ਨੂੰ ਹਿੱਕ ਰਿਹਾ ਸੀ। ਅਚਾਨਕ ਚੰਨ ਨੇ ਬੈਲਦਾਂ ਦੀਆਂ ਰੱਸੀਆਂ ਖਿੱਚੀਆਂ ਤੇ ਰੌਲਾ ਪਾਇਆ : "ਓ ਬੁੱਢੇ, ਪੇਸ਼ ਰਾਹ ਵਿਚੋਂ ਹੱਟ ਜਾ, ਮਰ ਜਾਏਂਗਾ।" ਸਿਧਾਰਥ ਨੇ ਰਥ ਦਾ ਪਰਦਾ ਚੁੱਕ ਕੇ ਬਾਹਰ ਵੱਲ ਝਾਤ ਮਾਰੀ ਤਾਂ ਕੀ ਦੇਖਦਾ ਹੈ ਕਿ ਇਕ ਬੜਾ ਨਿਰਬਲ, ਸੁੱਕੇ ਹੋਏ ਸਰੀਰ ਤੇ ਚਿੱਟੇ ਕੇਸਾਂ ਵਾਲਾ ਆਦਮੀ, ਹੱਥ ਵਿੱਚ ਡੰਗੋਰੀ ਫੜੀ ਹੋਈ, ਰੱਥ ਦੇ ਸਾਹਮਣੇ ਸੜਕ ਵਿੱਚ ਲੰਗੜਾਅ ਕੇ ਡਿੱਗ ਪਿਆ ਹੈ ਤੇ ਲੋਕੀਂ ਉਸ ਨੂੰ ਧੂਹ ਕੇ ਪਰ੍ਹੇ ਕਰ ਰਹੇ ਹਨ। ਜਦ ਸੜਕ ਸਾਫ਼ ਹੋ ਗਈ ਤਾਂ ਚੰਨ ਰੱਥ ਨੂੰ ਭਜਾ ਕੇ ਸ਼ਾਹੀ ਬਾਗ ਵਿੱਚ ਲੈ ਗਿਆ, ਜਿਥੇ ਕਿ ਸ਼ਹਿਜ਼ਾਦੇ ਨੇ ਜਾਣਾ ਸੀ। ਸ਼ਹਿਜ਼ਾਦੇ ਸਿਧਾਰਥ ਨੇ ਪਹਿਲਾਂ ਕਦੇ ਬਿਰਧ ਅਵਸਥਾ ਨਾਲ ਜੁਰਜੁਰਾ ਆਦਮੀ ਨਹੀਂ ਸੀ ਦੇਖਿਆ। ਆਪਣੇ ਟਹਿਲੂਏ ਕੋਲੋਂ ਪੁੱਛਿਆ : "ਚੰਨਾ, ਇਸ ਆਦਮੀ ਨੂੰ ਕੀ ਹੋਇਆ ਸੀ?" ਚੰਨ ਨੇ ਉੱਤਰ ਦਿੱਤਾ : "ਮਹਾਰਾਜ, ਇਸ ਦਾ ਸਰੀਰ ਬੜਾ ਬਿਰਧ ਹੋ ਕੇ ਜੁਰਜੁਰਾ ਹੋ ਗਿਆ ਹੈ। ਇਹ ਹੁਣ ਚੰਗੀ ਤਰ੍ਹਾਂ ਚੱਲਣ ਫਿਰਨ ਤੋਂ ਅਸਮਰਥ ਹੈ। ਇਸ ਦੇ ਸਭ ਨੈਣ ਪ੍ਰਾਣ ਸਥਿਲ ਹੋ ਗਏ ਹਨ ਤੇ ਮਹਾਰਾਜ ਸਮਾਂ ਪਾ ਕੇ ਹਰ ਪ੍ਰਾਣੀ ਦੀ ਇਹੋ ਅਵਸਥਾ ਹੋ ਜਾਂਦੀ ਹੈ।" ਸਿਧਾਰਥ ਨੇ ਪੁੱਛਿਆ, "ਸਭ ਦੀ ਇਹੋ ਅਵਸਥਾ ਹੋ ਜਾਂਦੀ ਹੈ?" ਚੰਨ ਨੇ ਕਿਹਾ "ਹਾਂ ਮਹਾਰਾਜ, ਸਭ ਦੀ। ਪਰ ਕੁਝ ਅਜਿਹੇ ਵੀ ਹਨ ਜੋ ਕਿ ਯੁਵਾ ਅਵਸਥਾ ਵਿੱਚ ਹੀ ਰੋਗੀ ਹੋ ਕੇ ਮਰ ਜਾਂਦੇ ਹਨ, ਇਸ ਲਈ ਉਹ ਬੁੱਢੇ ਪੈ ਕੇ ਕਸ਼ਟਾਂ ਤੋਂ ਬਚ ਜਾਂਦੇ ਹਨ।"

ਸਿਧਾਰਥ ਸੁਣ ਕੇ ਸੋਚੀਂ ਪੈ ਗਿਆ। ਉਸ ਨੇ ਕਦੇ ਰੋਗ-ਗ੍ਰਸਤ ਮਨੁੱਖ ਜਾਂ ਮੁਰਦਾ ਨਹੀਂ ਸੀ ਦੇਖਿਆ ਹੋਇਆ।

ਕੁਝ ਦਿਨ ਪਿਛੋਂ ਸਿਧਾਰਥ ਨੇ ਕੀ ਦੇਖਿਆ ਕਿ ਇਕ ਬੜਾ ਦੁਰਬਲ ਪੁਰਸ਼ ਸੜਕ ਦੇ ਕੰਢੇ ਉੱਤੇ ਪਿਆ ਹੈ ਤੇ ਉਸ ਦੇ ਕੁਝ ਸਬੰਧੀ ਕੋਲ ਬੈਠੇ ਹਨ। ਪ੍ਰਾਚੀਨ ਸਮਿਆਂ ਵਿੱਚ ਰਿਵਾਜ ਸੀ ਕਿ ਜਦੋਂ ਕਿਸੇ ਦਾ ਰੋਗ ਲੰਮਾ ਜਾਂ ਅਸਾਧ ਹੋ ਜਾਵੇ ਤਾਂ ਰੋਗੀ ਨੂੰ ਸ਼ਹਿਰ ਦੇ ਚੁਰਸਤੇ ਵਿੱਚ ਲਿਆ ਪਾਉਂਦੇ ਸਨ ਤਾਂ ਜੋ ਆਉਂਦੇ ਜਾਂਦੇ ਲੋਗ ਉਸ ਦੇ ਰੋਗ ਦਾ ਹਾਲ ਸੁਣ ਕੇ ਕੋਈ ਦਵਾਈ ਜਾਂ ਇਲਾਜ ਦੱਸ ਜਾਣ। ਸਿਧਾਰਥ ਨੇ ਉਸ ਰੋਗੀ ਦੀ ਦਸ਼ਾ ਦੇਖੀ ਤਾਂ ਉਸ ਦੇ ਟਹਿਲੂਏ ਚੰਨ ਨੇ ਉਸ ਨੂੰ ਦੱਸਿਆ ਕਿ ਇਹ ਪੁਰਸ਼ ਕਿਸੇ ਅਸਾਧ ਰੋਗ ਵਿੱਚ ਗ੍ਰਸਤ ਹੈ। ਸਿਧਾਰਥ ਨੇ ਪੁੱਛਿਆ : "ਇਹੋ ਜਿਹੇ ਅਸਾਧ ਰੋਗ ਕਿਵੇਂ ਲੱਗ ਜਾਂਦੇ ਹਨ?" ਚੰਨ ਨੇ ਉੱਤਰ ਦਿੱਤਾ : "ਮਹਾਰਾਜ, ਕੀ ਜਾਣੀਏ ਕਿਵੇਂ ਲੱਗ ਜਾਂਦੇ ਹਨ? ਅਚਾਨਕ ਆ ਚੰਬੜਦੇ ਹਨ ਤਾਂ ਰਾਓ ਰੰਕ ਕੋਈ ਵੀ ਬਚ ਨਹੀਂ ਸਕਦਾ।" ਸਿਧਾਰਥ ਦੇ ਮਨ ਨੂੰ ਇੱਕ ਹੋਰ ਝੁਣਕਾ ਵੱਜਾ ਤੇ ਸੋਚਣ ਲੱਗਾ ਕਿ ਇਹ ਜੀਵਨ ਇਹੋ ਜਿਹੀਆਂ ਉਪਾਧੀਆਂ, ਕਸ਼ਟਾਂ ਨਾਲ ਹੀ ਭਰਿਆ ਪਿਆ ਹੈ? ਇਉਂ ਹੀ ਸਿਧਾਰਥ ਨੇ ਇਕ ਦਿਨ ਇਕ ਮੁਰਦੇ ਦੀ ਲੋਥ ਨੂੰ ਲੋਕ ਸ਼ਮਸ਼ਾਨਘਾਟ ਵੱਲ ਚੁੱਕੀ ਜਾਂਦੇ ਦੇਖਿਆ। ਪੁੱਛਣ ਉੱਤੇ ਚੰਨ ਨੇ ਕਿਹਾ : "ਰਾਜ ਕੁਮਾਰ , ਮਰਨਾ ਬਰਹੱਕ ਹੈ। ਰਾਜੇ, ਰਾਣੇ, ਅਮੀਰ, ਗਰੀਬ ਸਭ ਦੇ ਜੀਵਨ ਦਾ ਅੰਤ ਮ੍ਰਿਤੂ ਹੈ।" ਸਿਧਾਰਥ ਦੀਆਂ ਸੋਚਾਂ ਡੂੰਘੀਆਂ ਹੁੰਦੀਆਂ ਗਈਆਂ ਤੇ ਉਸ ਦੇ ਮਨ ਦੀ ਉਪ੍ਰਾਮਤਾ ਵਧਦੀ ਗਈ ਤੇ ਉਹ ਬਹੁਤ ਚੁੱਪ ਚੁਪੀਤਾ ਤੇ ਉਦਾਸ ਜਿਹਾ ਰਹਿਣ ਲੱਗਾ। ਇਕ ਦਿਨ ਕੀ ਦੇਖਦਾ ਹੈ ਕਿ ਕੋਈ ਸਾਧੂ, ਤਪਾਂ ਨਾਲ ਸਰੀਰ ਸੁੱਕਾ ਹੋਇਆ ਤੇ ਭਬੂਤ ਰਮਾਈ ਹੋਈ, ਸ਼ਹਿਰੋਂ ਬਾਹਰ ਜੰਗਲ ਵੱਲ ਨੂੰ ਜਾ ਰਿਹਾ ਹੈ। ਪੁੱਛ ਦੇ ਉੱਤਰ ਵਿੱਚ ਚੰਨ ਨੇ ਕਿਹਾ : "ਇਹ ਤਿਆਗੀ ਸਾਧੂ ਹੈ। ਇਸ ਨੇ ਆਪਣਾ ਘਰ ਬਾਰ, ਸਾਕ ਸਬੰਧੀ ਤੇ ਸਰੀਰ ਦੇ ਸੁੱਖ ਤਿਆਗ ਦਿੱਤੇ ਹਨ ਅਤੇ ਇਹ ਬਾਹਰ, ਸ਼ਹਿਰਾਂ, ਨਗਰਾਂ ਤੋਂ ਦੂਰ, ਤਪ ਧਿਆਨ ਕਰਦਾ ਰਹਿੰਦਾ ਹੈ, ਤਾਂ ਜੋ ਇਸ ਨੂੰ ਸਦੀਵ ਅਨੰਦ ਤੇ ਮੁਕਤੀ ਪ੍ਰਾਪਤ ਹੋਵੇ।" ਰਾਜ ਕੁਮਾਰ ਸਿਧਾਰਥ ਦੇ ਦਿਲ ਵਿੱਚ ਇਹ ਗੱਲ ਪੁੜ ਗਈ ਤੇ ਉਹ ਰਾਜਧਾਨੀ ਤੋਂ ਬਾਹਰ ਸ਼ਾਹੀ ਬਾਗ਼ ਵਿੱਚ ਜਾ ਕੇ ਪਿਛਲੇ ਦਿਨਾਂ ਵਿੱਚ ਜੋ ਕੁਝ ਦੇਖਿਆ ਸੁਣਿਆ ਸੀ, ਉਸ ਨੂੰ ਵਿਚਾਰਦਾ ਰਿਹਾ ਤੇ ਮਨ ਵਿਚ ਦ੍ਰਿੜ੍ਹ ਨਿਸ਼ਚਾ ਕਰ ਲਿਆ ਕਿ ਸਦੀਵ ਅਨੰਦ ਤੇ ਮੁਕਤੀ ਦੀ ਪ੍ਰਾਪਤੀ ਹੀ ਜੀਵਨ ਦਾ ਮੁੱਖ ਮਨੋਰਥ ਹੈ। ਸਰੀਰ ਦੇ ਸੁਖ ਤੇ ਰੰਗਾਂ ਤਮਾਸ਼ਿਆਂ ਵਿੱਚ ਸਮਾਂ ਗੁਆਉਣਾ ਐਵੇਂ ਜੀਵਨ ਨੂੰ ਵਿਅਰਥ ਗੁਣਾਉਣਾ ਹੈ।

ਕਥਾ ਇਉਂ ਹੈ, ਕਿ ਸਿਧਾਰਥ ਬਾਹਰ ਸ਼ਾਹੀ ਬਾਗ ਵਿੱਚ ਬੈਠਾ ਇਉਂ ਵਿਚਾਰਾਂ ਕਰ ਹੀ ਰਿਹਾ ਸੀ ਕਿ ਸ਼ਾਹੀ ਮਹਿਲਾਂ ਵਿੱਚੋਂ ਖ਼ਬਰ ਪੁੱਜੀ ਕਿ ਉਸ ਦੀ ਪਤਨੀ ਯਸ਼ੋਧਰਾ ਦੀ ਕੁੱਖੋਂ ਪੁੱਤਰ ਜਨਮਿਆ ਹੈ। ਇਹ ਸੁਣ ਕੇ ਸਿਧਾਰਥ ਨੇ

ਕਿਹਾ: "ਇਹ ਇਕ ਨਵਾਂ ਬੰਧਨ ਆ ਪਿਆ ਹੈ ਜੋ ਤੋੜਨਾ ਪਵੇਗਾ, ਰਾਹੁਲ ਬੰਧਨ ਪਾਉਣ ਵਾਲਾ।"

ਸਿਧਾਰਥ ਰੱਥ ਉੱਤੇ ਚੜ੍ਹ ਕੇ ਸ਼ਾਹੀ ਮਹਿਲਾਂ ਵੱਲ ਨੂੰ ਮੁੜਿਆ ਤਾਂ ਸਾਰੇ ਨਗਰ ਵਿੱਚ ਬਾਲ ਰਾਜ ਕੁਮਾਰ ਯੁਵਰਾਜ ਦੇ ਜਨਮ ਉੱਤੇ ਜਸ਼ਨ ਹੋ ਰਹੇ ਸਨ ਤੇ ਸ਼ਾਦਿਆਨੇ ਵੱਜ ਰਹੇ ਸਨ। ਸ਼ਹਿਰ ਵਿੱਚ ਵੜਦਿਆਂ ਹੀ ਢੋਲਕੀਆਂ, ਨਫੀਰੀਆਂ ਵਜਾਉਣ ਵਾਲੇ ਰਾਜ ਕੁਮਾਰ ਸਿਧਾਰਥ ਦੇ ਰੱਥ ਦੇ ਅਗੇ ਪਿੱਛੇ ਹੋ ਗਏ ਤੇ ਵਾਜੇ ਵਜਾਉਂਦੇ, ਸ਼ਾਹੀ ਜਸ਼ਨ ਕਰਦੇ, ਰਾਜ ਕੁਮਾਰ ਦਾ ਜਲੂਸ ਬਣਾ ਕੇ ਨਗਰ ਵਾਸੀ, ਮੁਬਾਰਕਾਂ ਦੇਣ ਸ਼ਾਹੀ ਮਹਿਲ ਨੂੰ ਹੋ ਤੁਰੇ। ਰਾਹ ਵਿੱਚ ਇਕ ਝਰੋਖੇ ਵਿਚੋਂ ਕਿਸੇ ਸੁੰਦਰੀ ਨੇ ਰਾਜ ਕੁਮਾਰ ਦਾ ਰੱਥ ਨੇੜੇ ਆਇਆ ਤੱਕ ਕੇ ਇੱਕ ਗੀਤ ਛੇੜਿਆ, ਜਿਸ ਦੇ ਬੋਲ ਸੀ :

"ਸ਼ੁਭ ਬਾਲਕ ਜਨਮਿਓ ਗ੍ਰਹਿ ਰਾਜਨ,
ਮੁਕਤ ਅਨੰਦ ਪਿਤਾ ਅਰ ਮਾਤਾ।
ਮੁਕਤ ਅਨੰਦ ਭਇਉ ਕੁਲ ਸਗਰੀ
ਮੁਕਤ ਅਨੰਦ ਸਰਬ ਸੁਖ ਜਾਤਾ।"

ਇਹ ਗੀਤ ਉਸ ਸਮੇਂ ਦੀ ਪ੍ਰਚਲਿਤ ਬੋਲੀ, ਪਾਲੀ ਵਿੱਚ ਗਾਵਿਆ ਗਿਆ ਤੇ ਉਸ ਦਾ ਭਾਵਾਰਥ ਜੋ ਬੋਧੀਆਂ ਦੀਆਂ ਜਾਤਕ ਸਾਖੀਆਂ ਤੇ ਧਰਮ ਗ੍ਰੰਥਾਂ ਵਿੱਚ ਅੰਕਤ ਹੋਇਆ ਹੋਇਆ ਸਾਡੇ ਤੱਕ ਪੁੱਜਾ ਹੈ, ਉਸ ਭਾਵਾਰਥ ਦਾ ਹਿੰਦੀ ਰੂਪ ਉਪਰੋਕਤ ਤੁਕਾਂ ਅਸਾਂ ਦਿੱਤੀਆਂ ਹਨ। ਸਿਧਾਰਥ ਦੇ ਕੰਨੀ ਇਹ ਬੋਲ ਪਏ ਤਾਂ ਉਸ ਨੇ ਰਥਵਾਨ ਨੂੰ ਕਹਿ ਕੇ ਰੱਥ ਖੜ੍ਹਾ ਕਰਵਾ ਲਿਆ ਤੇ ਆਖਿਆ : 'ਗੀਤ ਇਸ ਸੁੰਦਰੀ ਨੇ ਪਤੇ ਦਾ ਗਾਵਿਆ ਹੈ। ਸਰਬ ਸੁੱਖ ਤੇ ਸਦੀਵ ਅਨੰਦ, ਮੁਕਤੀ ਦੁਆਰਾ ਹੀ ਪ੍ਰਾਪਤ ਹੋ ਸਕਦੇ ਹਨ।" ਇਉਂ ਕਿਹਾ ਤੇ ਆਪਣੇ ਗਲ ਵਿਚੋਂ ਮੋਤੀਆਂ ਦੀ ਮਾਲਾ ਲਾਹ ਕੇ ਉਸ ਸੁੰਦਰੀ ਨੂੰ ਬਖ਼ਸ਼ ਦਿੱਤੀ।

ਬਾਲ ਯੁਵਰਾਜ ਦੇ ਜਨਮ ਦੀ ਖੁਸ਼ੀ ਵਿੱਚ ਸ਼ਾਹੀ ਮਹਿਲਾਂ ਵਿੱਚ ਉਸ ਰਾਤ ਨਾਚ ਰੰਗ ਦਾ ਪ੍ਰਬੰਧ ਹੋਇਆ ਪਰ ਸਿਧਾਰਥ ਨੇ ਆਪਣੇ ਮਨ ਦਾ ਨਿਸ਼ਚਾ ਪੱਕਾ ਕਰ ਲਿਆ ਹੋਇਆ ਸੀ। ਜਦੋਂ ਅੱਧੀ ਰਾਤ ਬੀਤ ਗਈ ਤੇ ਸ਼ਾਹੀ ਮਹਿਲ ਦੇ ਸਭ ਲੋਗ, ਸਮੇਤ ਨਾਚੀਆਂ ਦੇ ਸੌਂ ਗਏ ਤਾਂ ਸਿਧਾਰਥ ਆਪਣੇ ਮੰਚ ਉੱਤੋਂ ਮਲਕੜੇ ਜਿਹੇ ਉੱਠਿਆ ਤੇ ਉਸ ਕਮਰੇ ਵਿੱਚ ਜਿੱਥੇ ਯਸ਼ੋਧਰਾ ਨਵ-ਜਨਮੇ ਬਾਲਕ ਨਾਲ ਸੁੱਤੀ ਪਈ ਸੀ, ਵੜਨ ਲਈ ਪਰਦਾ ਚੁੱਕਿਆ। ਦੇਖਿਆ ਕਿ ਯਸ਼ੋਧਰਾ ਤੇ ਬਾਲਕ ਦੋਵੇਂ ਘੂਕ ਸੁੱਤੇ ਪਏ ਹਨ। ਮਨ ਵਿੱਚ ਇੱਛਾ ਆਈ ਕਿ ਰਾਜ ਗ੍ਰਹਿਸਤ ਤਿਆਗਣ ਤੋਂ ਪਹਿਲਾਂ ਇੱਕ ਵਾਰ ਆਪਣੇ ਪੁੱਤਰ ਨੂੰ ਚੁੱਕ ਕੇ ਪਿਆਰ ਕਰ ਲਵੇ ਪਰ ਇਸ ਡਰ ਨਾਲ ਕਿ ਮਤਾਂ ਯਸ਼ੋਧਰਾ ਜਾਗ ਪਵੇ, ਇਸ ਇੱਛਾ ਨੂੰ ਰੋਕ ਲਿਆ। ਫੇਰ ਚੁੱਪ ਚੁਪੀਤੇ ਆਪਣੇ ਖਾਸ ਟਹਿਲੂਏ ਚੰਨ ਨੂੰ ਜਗਾਇਆ ਤੇ ਆਗਿਆ

ਕੀਤੀ ਕਿ ਸ਼ਾਹੀ ਅਸਤਬਲ ਵਿਚੋਂ ਰਾਜ ਕੁਮਾਰ ਦਾ ਸਭ ਤੋਂ ਵਧੀਕ ਪ੍ਰਿਯ ਘੋੜਾ, ਕੰਠਕ ਨਾਮੀ ਤਿਆਰ ਕਰਕੇ ਮਹਿਲਾਂ ਦੇ ਪਿਛਲੇ ਦਰਵਾਜ਼ੇ ਕੋਲ ਲੈ ਆਵੇ। ਮਹਿਲਾਂ ਦੇ ਪਿਛਲੇ ਦਰਵਾਜ਼ੇ ਵਿਚੋਂ ਸਿਧਾਰਥ ਬਾਹਰ ਨਿਕਲਿਆ ਤੇ ਕੰਠਕ ਉੱਤੇ ਸਵਾਰ ਹੋ ਕੇ ਚੰਨ ਨੂੰ ਨਾਲ ਲੈ ਕੇ ਕਪਲਵਸਤੂ ਨਗਰ ਵਿਚੋਂ ਬਾਹਰ ਨਿਕਲ ਗਿਆ ਤੇ ਦੂਰ ਚਲਾ ਗਿਆ, ਜਿਥੇ ਅਨੋਮਾ ਨਦੀ ਵਗਦੀ ਹੈ ਅਤੇ ਜੋ ਕਪਲਵਸਤੂ ਰਾਜ ਦੀ ਸੀਮਾ ਸੀ। ਇਹ ਸਿਧਾਰਥ ਦੀ ਮਹਾਂ ਤਿਆਗ ਦੀ ਰਾਤ, ਹਾੜ ਦਾ ਮਹੀਨਾ ਤੇ ਚੰਦਰਮਾ ਦੀ ਪੂਰਨਮਾਸ਼ੀ ਵਾਲੀ ਰਾਤ ਸੀ ਤੇ ਸਿਧਾਰਥ ਆਪਣੀ ਆਯੂ ਦੇ ਉਨੱਤੀਵੇਂ ਸਾਲ ਵਿੱਚ ਸੀ।

ਅਨੋਮਾ ਨਦੀ ਦੇ ਕੰਢੇ ਉੱਤੇ ਪਹੁੰਚ ਕੇ ਸਿਧਾਰਥ ਕੰਠਕ ਉਤੋਂ ਉੱਤਰ ਖੜੋਤਾ ਤੇ ਆਪਣੇ ਅਲੰਕਾਰ ਤੇ ਭੂਸ਼ਣ ਲਾਹ ਕੇ ਚੰਨ ਨੂੰ ਦੇ ਦਿੱਤੇ। ਫੇਰ ਆਪਣੀ ਕਟਾਰ ਨਾਲ ਆਪਣੇ ਕੇਸ ਕੱਟ ਸੁੱਟੇ ਤੇ ਕੰਠਕ ਦੀ ਵਾਗ ਚੰਨ ਦੇ ਹੱਥ ਫੜਾ ਕੇ ਕਿਹਾ :

"ਜਾਹ ਕਪਲਵਸਤੂ ਨੂੰ ਮੁੜ ਜਾਹ ਤੇ ਆਖ ਕਿ ਸਿਧਾਰਥ ਰਾਜ ਗ੍ਰਿਹਸਤ ਤਿਆਗ ਕੇ ਸਾਧੂ ਬਣ ਗਿਆ ਹੈ, ਤੇ ਪੂਰਨ ਗਿਆਨ, ਮੁਕਤੀ ਅਥਵਾ ਨਿਰਵਾਣ ਦੀ ਪ੍ਰਾਪਤੀ ਤੋਂ ਬਿਨਾਂ ਘਰ ਨਹੀਂ ਮੁੜੇਗਾ।" ਚੰਨ ਦੇ ਮੁੜ ਜਾਣ ਪਿਛੋਂ ਸਿਧਾਰਥ ਨੇ ਆਪਣੇ ਸ਼ਾਹੀ ਬਸਤਰ ਲਾਹ ਕੇ ਇਕ ਮੰਗਤੇ ਨੂੰ ਦੇ ਦਿੱਤੇ ਅਤੇ ਆਪ ਉਸ ਦੀ ਪਾਟੀ ਹੋਈ ਗੁਦੜੀ ਪਹਿਨ ਲਈ। ਇਉਂ ਸਿਧਾਰਥ ਨੇ ਰਾਜ, ਭਾਗ, ਐਸ਼ਵਰਜ ਦਾ ਪੂਰਨ ਤਿਆਗ ਕਰ ਦਿੱਤਾ।

ਅਨੋਮਾ ਨਦੀ ਦੇ ਕੰਢੇ ਉੱਤੇ ਉਸ ਥਾਂ ਜਿਥੋਂ ਸਿਧਾਰਥ ਨੇ ਚੰਨ ਨੂੰ ਕਪਲਵਸਤੂ ਵੱਲ ਮੋੜਿਆ, ਕੋਈ ਦੋ ਹਜ਼ਾਰ ਵਰ੍ਹੇ ਹੋਏ ਤਾਂ ਸਮਰਾਟ ਅਸ਼ੋਕ ਨੇ ਇੱਕ ਯਾਦਗਾਰੀ ਸਤੂਪ ਚਿਣਵਾ ਦਿੱਤਾ ਸੀ, ਜਿਸ ਦੇ ਨਿਸ਼ਾਨ ਅੱਜ ਤੱਕ ਕਾਇਮ ਹਨ।

ਅਨੋਮਾ ਨਦੀ ਪਾਰ ਕਰਕੇ ਸਿਧਾਰਥ ਗੌਤਮ ਨੇ ਸੱਤ ਦਿਨ ਇੱਕ ਅੰਬਾਂ ਦੀ ਝਿੜੀ ਵਿੱਚ ਕੱਟੇ। ਇਥੇ ਵੀ ਗੌਤਮ ਬੁੱਧ ਦਾ ਯਾਦਗਾਰੀ ਸਥਾਨ ਹੈ। ਇਥੋਂ ਤੁਰ ਕੇ ਗੌਤਮ ਰਾਜਗ੍ਰਹਿ ਨਗਰ ਵਿੱਚ ਆਇਆ ਜੋ ਕਿ ਉਸ ਸਮੇਂ ਮਗਧ ਦੇਸ਼ ਦੇ ਮਹਾਂਬਲੀ ਰਾਜਾ, ਬਿੰਬਸਾਰ ਦੀ ਰਾਜਧਾਨੀ ਸੀ। ਬਿੰਬਸਾਰ ਗੌਤਮ ਦੀ ਸੁੰਦਰ ਨੁਹਾਰ ਤੇ ਸਾਤਵਿਕ ਕ੍ਰਾਂਤੀ ਤੋਂ ਬਹੁਤ ਪ੍ਰਭਾਵਿਤ ਹੋਇਆ ਤੇ ਗੌਤਮ ਨੂੰ ਰਾਜਗ੍ਰਹਿ ਵਿੱਚ ਹੀ ਰਾਜ ਗੁਰੂ ਬਣ ਕੇ ਟਿਕਣ ਦੀ ਪ੍ਰੇਰਨਾ ਕੀਤੀ, ਪਰ ਗੌਤਮ ਨੇ ਇਹ ਸਵੀਕਾਰ ਨਾ ਕੀਤਾ। ਗੌਤਮ ਘਰੋਂ ਨਿਰਵਾਣ ਪ੍ਰਾਪਤੀ ਲਈ ਨਿਕਲਿਆ ਸੀ, ਰਾਜ ਪਦਵੀ ਪ੍ਰਾਪਤ ਕਰਨ ਲਈ ਨਹੀਂ। ਰਾਜ ਗ੍ਰਹਿ ਨਗਰ ਦੇ ਨੇੜੇ ਹੀ ਪਰਬਤ ਦੀ ਇਕ ਗੁਫਾ ਵਿੱਚ ਇੱਕ ਵਿਦਵਾਨ ਬ੍ਰਾਹਮਣ, ਨਿਆਇ ਸ਼ਾਸਤਰ ਦਾ ਮਹਾਨ ਪੰਡਿਤ, ਆਲਾਰ ਕਲੰਡ ਨਾਮੇ ਰਹਿੰਦਾ ਸੀ ਤੇ ਅਧਿਕਾਰੀ ਛਾਤ੍ਰਾਂ ਨੂੰ



ਮਹਾਤਮਾ ਬੁੱਧ ਭਗਤੀ ਵਿਚ ਲੀਨ



ਮਹਾਤਮਾ ਬੁੱਧ ਭਿਖਸ਼ੂਆਂ ਨੂੰ ਗਿਆਨ ਪ੍ਰਦਾਨ ਕਰਦੇ ਹੋਏ



ਵੱਡੀ ਗਿਣਤੀ ਵਿਚ ਭਿਖਸ਼ੂ ਮਹਾਤਮਾ ਬੁੱਧ ਨਾਲ ਭਗਤੀ ਵਿਚ ਲੀਨ



ਸਾਧਵੀ ਭਿਖਸ਼ੂ ਮਹਾਤਮਾ ਬੁੱਧ ਨੂੰ ਅਹਾਰ ਭੇਂਟ ਕਰਦੀ ਹੋਈ



ਮਹਾਤਮਾ ਬੁੱਧ ਬੋਧੀ ਰੁੱਖ ਹੇਠਾਂ ਬੈਠ ਕੇ ਆਪਣੇ ਭਿਖਸ਼ੂਆਂ ਨੂੰ ਸਿਖਿਆ ਦਿੰਦੇ ਹੋਏ



ਮਹਾਤਮਾ ਬੁੱਧ ਭਗਤੀ ਵਿਚ ਲੀਨ



ਮਹਾਤਮਾ ਬੁੱਧ ਕੁਝ ਸਾਧੂਆਂ ਨਾਲ ਗਿਆਨ ਗੋਸ਼ਟੀ ਦੇ ਪਲ ਸਾਂਝੇ ਕਰਦੇ

ਵਿੱਦਿਆ ਪੜ੍ਹਾਉਣ ਦਾ ਕੰਮ ਵੀ ਕਰਦਾ ਸੀ। ਗੌਤਮ ਉਸ ਨੂੰ ਗੁਰੂ ਧਾਰਨ ਕਰਕੇ ਉਸ ਕੋਲੋਂ ਵਿੱਦਿਆ ਪੜ੍ਹਨ ਲੱਗਾ। ਆਲਾਰ ਕੋਲੋਂ ਨਿਆਇ ਸ਼ਾਸਤ੍ਰ ਦਾ ਚੰਗਾ ਗਿਆਨ ਪ੍ਰਾਪਤ ਕਰਕੇ ਗੌਤਮ ਇੱਕ ਹੋਰ ਵਿਦਵਾਨ ਪੰਡਿਤ, ਉਦ੍ਰਕ ਨਾਮੀ ਕੋਲੋਂ ਸ਼ਾਖ ਸ਼ਾਸਤ੍ਰ ਪੜ੍ਹਨ ਲੱਗਾ, ਪਰ ਦਰਸ਼ਨ ਵਿੱਦਿਆ ਦੇ ਅਧਿਐਨ ਨਾਲ ਗੌਤਮ ਦੀ ਸ਼ੰਕਾ ਨਵ੍ਰਿਤੀ ਨਾ ਹੋਈ ਤੇ ਜਿਸ ਪਰਮਾਨੰਦ ਨਿਰਵਾਣ ਦੀ ਪ੍ਰਾਪਤੀ ਲਈ ਉਸ ਨੇ ਆਪਣਾ ਰਾਜ ਭਾਗ ਤਿਆਗਿਆ ਸੀ, ਉਸ ਦੀ ਪ੍ਰਾਪਤੀ ਨਾ ਹੋਈ। ਗੌਤਮ ਉਥੋਂ ਚੱਲ ਕੇ ਵਿੰਧਿਆਚਲ ਦੀ ਉੱਤਰੀ ਨੁੱਕਰ 'ਤੇ ਪੁੱਜ ਗਿਆ, ਜਿਥੇ ਕਿ ਸੁਹਾਉਣਾ ਬਣ, ਉਰੁਵੇਲ ਬਣ ਨਾਮੀ ਸੀ, ਤੇ ਉਸ ਵਿੱਚ ਇੱਕ ਸਵੱਛ ਤੇ ਸੀਤਲ ਜਲ ਦੀ ਨਦੀ ਵਗਦੀ ਸੀ। ਉਸ ਬਣ ਵਿਚ ਟਿਕ ਕੇ ਗੌਤਮ ਨੇ ਘੋਰ ਤਪ ਤੇ ਅੱਗ੍ਰ ਹੱਠ ਕਰਮ ਆਰੰਭ ਦਿੱਤੇ ਤੇ ਉਸ ਸਮੇਂ ਪੰਜ ਚੇਲੇ ਗੌਤਮ ਦੇ ਨਾਲ ਸਨ। ਗੌਤਮ ਨੇ ਇਥੇ ਛੇ ਸਾਲ ਤ੍ਰੱਪ ਕੀਤਾ ਅਤੇ ਗੌਤਮ ਦੀ ਘੋਰ ਤਪੱਸਿਆ ਦੀ ਕੀਰਤੀ ਦੂਰ ਦੂਰ ਤਕ ਪਸਰ ਗਈ। ਬਰ੍ਹਮੀ ਬੋਲੀ ਦੀ 'ਬੁੱਧ ਗਾਥਾ' ਵਿੱਚ ਲਿਖਿਆ ਹੈ, ਕਿ ਇਸ ਸਮੇਂ ਗੌਤਮ ਦੀ ਤਪੱਸਿਆ ਦੀ ਕੀਰਤੀ ਸੰਸਾਰ ਵਿੱਚ ਇਉਂ ਪਸਰ ਗਈ, "ਜਿਵੇਂ ਗਗਨ ਵਿੱਚ ਟੰਗੇ ਹੋਏ ਟੱਲ ਦੀ ਧੁਨੀ ਆਕਾਸ਼ ਵਿੱਚ ਪਸਰ ਜਾਂਦੀ ਹੈ।" ਸਮਾਂ ਪਾ ਕੇ ਗੌਤਮ ਦਾ ਸਰੀਰ ਤਪਾਂ, ਬਰਤਾਂ ਨਾਲ ਇਤਨਾ ਨਿਰਬਲ ਹੋ ਗਿਆ ਕਿ ਗੌਤਮ ਆਪਣੇ ਸਰੀਰ ਦੀ ਕਿਰਿਆ ਸਾਧਨ ਤੋਂ ਵੀ ਅਸਮਰਥ ਹੋ ਗਿਆ ਤੇ ਭੁੰਝੇ ਡਿੱਗ ਕੇ ਬੇਹੋਸ਼ ਹੋ ਗਿਆ। ਬਹੁਤ ਸਮਾਂ ਇਉਂ ਬਤੀਤ ਹੋ ਗਿਆ ਤਾਂ ਕੁਝ ਨ੍ਰਿਤਕਾਰ ਇੱਕ ਲਾਗਲੀ ਪਹਾੜੀ ਉੱਤੇ ਦੇਵੀ ਦੇ ਮੰਦਰ ਵਿੱਚ ਪੂਜਾ ਕਰਨ ਜਾਂਦੇ ਉਸ ਥਾਂ ਉੱਤੋਂ ਲੰਘੇ, ਜਿਥੇ ਗੌਤਮ ਨਿਰਬਲਤਾ ਨਾਲ ਬੇਸੁੱਧ ਪਿਆ ਸੀ। ਪੰਜੇ ਚੇਲੇ ਗੌਤਮ ਦੇ ਕੁਛ ਦੂਰ ਬੈਠੇ ਆਪਣੇ ਤਪੱਸਵੀ ਗੁਰੂ ਦੇ ਬੇਸੁੱਧ ਪਏ ਸਰੀਰ ਨੂੰ ਦੇਖ ਰਹੇ ਸਨ ਤੇ ਇਉਂ ਮਿਥ ਰਹੇ ਸਨ ਕਿ ਹੁਣ ਗੌਤਮ ਨੂੰ ਮਹਾਨ ਤਪੱਸਿਆ ਦਾ ਫਲ, ਰਿਧੀਆਂ ਸਿਧੀਆਂ ਪ੍ਰਾਪਤ ਹੋਣਗੀਆਂ। ਇਨ੍ਹਾਂ ਨ੍ਰਿਤਕਾਰਾਂ ਵਿੱਚ ਇੱਕ ਨਾਚੀ ਕੁੜੀ ਸੀ, ਜੋ ਗਾਂਦੀ ਜਾ ਰਹੀ ਸੀ ਉਸ ਦੇ ਗੀਤ ਦੀ ਲੈ ਨਾਲ ਇੱਕ ਨ੍ਰਿਤਕਾਰ ਦੁਤਾਰਾ ਵਜਾ ਰਿਹਾ ਸੀ। ਨਾਚੀ ਗਾ ਰਹੀ ਸੀ :

ਮਧੁਰ ਮਧੁਰ ਧੁਨ, ਮਧੁਰ ਮਧੁਰ ਸ੍ਵਰ,
ਬਾਜਤ ਹੈ ਦੋਤਾਰਾ, ਸਾਜਨ।
ਬਾਜਤ ਹੈ ਦੋਤਾਰਾ,
ਅਧਿਕ ਨਾ ਖੈਂਚੋ ਤਾਰੇਂ ਸਾਜਨ,
ਸ੍ਵਰ ਖੰਡਤ ਹੋ, ਟੂਟ ਜਾਤ ਹੈ,
ਕਸ਼ਟ ਹੋਤ ਹੈ, ਭਾਰਾ।
ਮਧੁਰ ਮਧੁਰ ਧੁਨ, ਮਧੁਰ ਮਧੁਰ ਸ੍ਵਰ
ਬਾਜਤ ਹੈ ਦੋਤਾਰਾ।

ਢੀਲ ਨਾ ਦੋ ਤਾਰੋਂ ਕੋ ਸਾਜਨ,
ਢੀਲ ਦੀਏ ਸੁਰ ਭੰਗ ਹੋਤ ਹੈ,
ਬਹੇ ਨਾ ਗੀਤਨ ਧਾਰਾ।
ਮਧੁਰ ਮਧੁਰ ਧੁਨ, ਮਧੁਰ ਮਧੁਰ ਸੁਰ,
ਬਾਜਰ ਹੈ ਦੋਤਾਰਾ॥

ਦੋਤਾਰੇ ਦੇ ਮਧੁਰ ਸੰਗੀਤ ਤੇ, ਇਸ ਭਾਵ ਦੇ ਉਸ ਸਮੇਂ ਦੀ ਬੋਲੀ ਜਾਣ ਵਾਲੀ ਸੰਸਕ੍ਰਿਤ ਬੋਲੀ, ਪਾਲੀ ਦੇ ਗੀਤ ਦੇ ਬੋਲਾਂ ਨਾਲ ਬੇਸੁੱਧ-ਗੌਤਮ ਦੀ ਹੋਸ਼ ਪਰਤ ਆਈ। ਗੀਤ ਦੇ ਬੋਲ ਸਮਝੇ ਤਾਂ ਸੋਚਿਉਨੇ : 'ਇਹ ਨਾਚੀ ਕੁੜੀ ਸੱਚ ਹੀ ਤਾਂ ਕਹਿੰਦੀ ਹੈ। ਤਾਰਾਂ ਨੂੰ ਬਹੁਤਾ ਖਿਚੀਏ ਤਾਂ ਟੁੱਟ ਜਾਂਦੀਆਂ ਹਨ ਤੇ ਸੰਗੀਤ ਕੱਢਣ ਤੋਂ ਅਸਮਰਥ ਹੋ ਜਾਂਦੀਆਂ ਹਨ। ਇਨ੍ਹਾਂ ਨੂੰ ਸੂਤ ਸਿਰ ਕੱਸ ਕੇ ਰੱਖੀਏ ਤਾਂ ਹੀ ਸ਼ੁੱਧ ਸੁਰ ਇਨ੍ਹਾਂ ਵਿਚੋਂ ਨਿਕਲਦੀ ਹੈ। ਇਹੋ ਦ੍ਰਿਸ਼ਟਾਂਤ ਸਰੀਰ ਦਾ ਹੈ।' ਇਉਂ ਵਿਚਾਰਿਆ ਤੇ ਉੱਠ ਖੜਾ ਹੋਇਆ। ਇੱਕ ਪਿੱਪਲ ਦੇ ਬਿਰਖ ਨੂੰ ਪੱਕੀਆਂ ਹੋਈਆਂ ਗੋਹਲਾਂ ਲੱਗੀਆਂ ਹੋਈਆਂ ਸਨ। ਉਹ ਤੋੜ ਕੇ ਖਾ ਲਈਆਂ। ਗੌਤਮ ਦੇ ਪੰਜਾਂ ਚੇਲਿਆਂ ਨੇ ਤਪੱਸਵੀ ਗੌਤਮ ਨੂੰ ਇਉਂ ਤਪੱਸਿਆ ਬਰਤ ਤੋੜਦਿਆਂ ਦੇਖਿਆ ਤਾਂ ਜਾਤਾ ਕਿ ਗੌਤਮ ਹੁਣ ਤਪੱਤਵੀ ਦੀ ਪਦਵੀ ਤੋਂ ਪਤਿਤ ਹੋ ਗਿਆ ਹੈ। ਇਉਂ ਵਿਚਾਰਿਆ ਤੇ ਬਿਨਾਂ ਗੌਤਮ ਨੂੰ ਮਿਲੇ ਉਰੁਵੇਲ ਬਣ ਤਿਆਗ ਕੇ ਬਨਾਰਸ ਵੱਲ ਨੂੰ ਚਲੇ ਗਏ।

ਇਹ ਦਿਨ, ਜਿਸ ਦਿਨ ਇਹ ਘਟਨਾ ਹੋਈ, ਬੋਧੀਆਂ ਦੀ ਸਮ੍ਰਿਤੀ ਵਿੱਚ ਪਿਛਲੇ ਪੰਝੀ ਸੌ ਵਰ੍ਹਿਆਂ ਤੋਂ ਇਕ ਬੜਾ ਮਹਾਨ ਤੇ ਗੌਰਵਮਈ ਦਿਨ ਗਿਣਿਆ ਜਾਂਦਾ ਹੈ। ਇਸੇ ਦਿਨ ਗੌਤਮ ਨੂੰ ਪੂਰਨ ਗਿਆਨ ਤੇ ਅਲੇਪ ਬੁੱਧੀ ਦਾ ਪ੍ਰਕਾਸ਼ ਹੋਇਆ ਤੇ ਇਸ ਦਿਨ ਨੂੰ ਸਾਰੇ ਬੋਧੀ ਸੰਸਾਰ ਵਿਚ ਤ੍ਰੀ-ਉਤਸਵ ਦਿਵਸ, ਤੀਹਰਾ ਤਿਉਹਾਰ ਕਰਕੇ ਮਨਾਇਆ ਜਾਂਦਾ ਹੈ। ਸਾਲ ਦਾ ਇਹੋ ਦਿਨ ਸੀ ਜਦੋਂ ਸਿਧਾਰਥ ਦਾ ਜਨਮ ਹੋਇਆ। ਇਹੋ ਦਿਨ ਸੀ ਜਦੋਂ ਗੌਤਮ ਨੂੰ ਅਲੇਪ ਬੁੱਧੀ ਦਾ ਪ੍ਰਕਾਸ਼ ਹੋਇਆ ਤਾਂ ਉਸ ਨੂੰ ਬੁੱਧ ਪਦਵੀ ਦੀ ਪ੍ਰਾਪਤੀ ਹੋਈ ਤੇ ਉਸ ਦਿਨ ਤੋਂ ਉਹ ਤਪੱਤਵੀ ਗੌਤਮ ਤੋਂ ਗੌਤਮ ਬੁੱਧ ਬਣ ਗਿਆ। ਇਹੋ ਦਿਨ ਸੀ ਜਦੋਂ ਗੌਤਮ ਬੁੱਧ ਆਪਣਾ ਸਰੀਰ ਤਿਆਗ ਕੇ ਆਪਣੇ ਨਿੱਜ ਰੂਪ ਵਿਚ ਲੀਨ ਹੋ ਗਏ, ਜਿਸ ਨੂੰ ਕਿ ਮਹਾਂ ਪਰਿਨਿਰਵਾਣ ਕਹਿੰਦੇ ਹਨ। ਇਹ ਦਿਨ ਵੈਸਾਖ ਦੀ ਪੂਰਨਿਮਾ ਦਾ ਦਿਹਾੜਾ ਸੀ।

ਜਦੋਂ ਗੌਤਮ ਨੇ ਪਿੱਪਲ ਦੀਆਂ ਗੋਹਲਾਂ ਖਾ ਕੇ ਤਪੱਸਿਆ ਆਦਿ ਹਠ ਕਰਮਾਂ ਨੂੰ ਤਿਆਗ ਦਿੱਤਾ ਤੇ ਉਹ ਆਪਣੀ ਉਰੁਵੇਲ ਦੀ ਕੁਟੀਆ ਵਿਚੋਂ ਨਿਕਲ ਕੇ ਹੌਲੀ-ਹੌਲੀ ਨਿਰੰਜਰਾ ਨਦੀ ਵੱਲ ਨੂੰ ਤੁਰ ਪਿਆ ਅਤੇ ਇਸ ਨਦੀ ਦੇ ਕੰਢੇ ਇੱਕ ਪਿੱਪਲ ਦੇ ਦਰਖ਼ਤ ਹੇਠਾਂ ਆ ਬੈਠਾ। ਇਹੋ ਉਹ ਬ੍ਰਿਛ ਹੈ ਜੋ ਸੰਸਾਰ ਵਿੱਚ

ਹਜ਼ਾਰਾਂ ਵਰ੍ਹਿਆਂ ਤੀਕ ਮਹਾਂਬੋਧੀ ਬ੍ਰਿਛ ਕਰਕੇ ਪੂਜਯ ਰਿਹਾ ਹੈ ਤੇ ਹੁਣ ਵੀ ਪੂਜਿਆ ਜਾਂਦਾ ਹੈ। ਇਸੇ ਬ੍ਰਿਛ ਦੇ ਹੇਠਾਂ ਹੀ ਗੌਤਮ ਨੂੰ ਅਲੇਪ ਬੁੱਧੀ ਦਾ ਪ੍ਰਕਾਸ਼ ਹੋਇਆ ਤੇ ਇਥੇ ਹੀ ਹੁਣ ਜਗਤ ਪ੍ਰਸਿੱਧ ਬੋਧ ਗਯਾ ਦਾ ਮੰਦਰ ਹੈ। ਗੌਤਮ ਅਜੇ ਇਸ ਪਿੱਪਲ ਹੇਠਾਂ ਆ ਕੇ ਬੈਠਾ ਹੀ ਸੀ ਜੋ ਇੱਕ ਧਨਵਾਨ ਗਵਾਲੇ ਦੀ ਸੁੰਦਰ ਪਤਨੀ ਸੁਜਾਤਾ ਨਾਮ ਦੀ ਇੱਕ ਖੀਰ ਦਾ ਕਟੋਰਾ ਲੈ ਕੇ ਆਈ। ਸੁਜਾਤਾ ਨੇ ਸੁੱਖਣਾ ਸੁੱਖੀ ਹੋਈ ਸੀ ਕਿ ਜੇ ਉਸ ਦੇ ਘਰ ਪਲੇਠੀ ਦਾ ਪੁੱਤਰ ਜਨਮੇ ਤਾਂ ਉਹ ਗਊ ਦੇ ਦੁੱਧ ਦੀ ਖੀਰ ਬਣਾ ਕੇ ਨਿਰੰਜਰਾ ਨਦੀ ਦੇ ਕੰਢੇ ਖੜੇ ਪੁਰਾਤਨ ਪਿੱਪਲ ਦੇ ਬ੍ਰਿਛ ਦੀ ਪੂਜਾ ਕਰਕੇ ਉਸ ਨੂੰ ਚੜ੍ਹਾਵਾ ਚੜ੍ਹਾਏਗੀ। ਸੁਜਾਤਾ ਨੂੰ ਜਦੋਂ ਇਸ ਪਿੱਪਲ ਦੇ ਹੇਠਾਂ ਤਪੱਸਵੀ ਗੌਤਮ ਨੂੰ ਜਿਸ ਦਾ ਕਿ ਸਰੀਰ ਹੱਠ ਤਪੱਸਿਆ ਨਾਲ ਸੁੱਕ ਕੇ ਖੁੰਢ ਵਰਗਾ ਹੋ ਗਿਆ ਸੀ, ਇਸ ਬ੍ਰਿਧ ਬ੍ਰਿਛ ਹੇਠਾਂ ਬੈਠਾ ਦੇਖਿਆ ਤਾਂ ਜਾਤਾ ਕਿ ਇਹ ਬਿਰਖ ਦੇਵ ਹੀ ਮਨੁੱਖ ਰੂਪ ਧਾਰ ਕੇ ਉਸ ਦੀ ਮੰਨੀ ਹੋਈ ਸੁੱਖਣਾ ਗ੍ਰਹਿਣ ਕਰਨ ਲਈ ਆ ਬੈਠਾ ਹੈ। ਸੁਜਾਤਾ ਨੇ ਅੱਗੇ ਹੋ ਕੇ ਨਮਸਕਾਰ ਕੀਤੀ ਤੇ ਖੀਰ ਦਾ ਕਟੋਰਾ ਗੌਤਮ ਨੂੰ ਪੇਸ਼ ਕੀਤਾ। ਗੌਤਮ ਨੇ ਉਹ ਕਟੋਰਾ ਪਕੜ ਲਿਆ ਤੇ ਚੁੱਪ-ਚਾਪ, ਹੌਲੀ ਹੌਲੀ ਖੀਰ ਖਾ ਕੇ ਖਾਲੀ ਕਟੋਰਾ ਸੁਜਾਤਾ ਨੂੰ ਮੋੜ ਦਿੱਤਾ। ਖੀਰ ਖਾ ਕੇ ਗੌਤਮ ਦੇ ਸਰੀਰ ਵਿਚ ਸੱਤਿਆ ਪਰਤ ਆਈ ਤੇ ਗੌਤਮ ਪਦਮਾਸਣ ਲਾ ਕੇ ਉਥੇ ਹੀ ਬੈਠ ਗਿਆ। ਗੌਤਮ ਨੇ ਸੱਜੇ ਹੱਥ ਨਾਲ ਧਰਤੀ ਨੂੰ ਛੂਹ ਕੇ ਪ੍ਰਤਿੱਗਿਆ ਕੀਤੀ ਕਿ ਉਹ ਹੁਣ ਤਦ ਹੀ ਉੱਠੇਗਾ ਜਦੋਂ ਉਸ ਨੂੰ ਬੋਧੀ ਗਿਆਨ ਦੀ ਪ੍ਰਾਪਤੀ ਹੋ ਜਾਵੇਗੀ। ਗੌਤਮ ਨੇ ਇਸ ਪ੍ਰਤਿੱਗਿਆ ਕਰਨ ਦੇ ਸਮੇਂ ਦੇ ਰੂਪ ਨੂੰ ਭੂਮੀ ਸਪਰਸ਼ ਮੁਦਰਾ ਕਹਿੰਦੇ ਹਨ ਤੇ ਅਨੇਕਾਂ ਮੂਰਤੀਆਂ ਪੱਥਰ ਆਦਿ ਦੀਆਂ ਗੌਤਮ ਦੇ ਇਸ ਰੂਪ ਦੀਆਂ ਬਣੀਆਂ ਹੋਈਆਂ ਹਨ। ਇਉਂ ਦ੍ਰਿੜ੍ਹ, ਪ੍ਰਤਿੱਗਿਆ ਕਰਕੇ ਬੈਠਿਆਂ ਜਦੋਂ ਗੌਤਮ ਨੂੰ ਸਾਰਾ ਦਿਨ ਤੇ ਅੱਧੀ ਰਾਤ ਬੀਤ ਗਈ ਤਾਂ ਬੋਧਾਂ ਦੀਆਂ ਧਰਮ ਪੁਸਤਕਾਂ ਵਿੱਚ ਲਿਖਿਆ ਹੋਇਆ ਹੈ ਕਿ ਮਾਰਾ ਜੋ ਕਿ ਆਸੁਰੀ ਸ਼ਕਤੀਆਂ ਦਾ ਪ੍ਰਤੀਨਿਧ ਹੈ, ਗੌਤਮ ਕੋਲ ਆਇਆ ਤੇ ਉਸ ਨੂੰ ਕਿਹਾ ਕਿ ਉਹ ਸਾਰੀ ਧਰਤੀ ਦਾ ਚਕਰਵਰਤੀ ਰਾਜ ਲੈਣਾ ਪਰਵਾਨ ਕਰ ਲਵੇ, ਬੋਧੀ ਗਿਆਨ ਦੀ ਪ੍ਰਾਪਤੀ ਦੀ ਪ੍ਰਤਿੱਗਿਆ ਛੱਡ ਦੇਵੇ। ਅੱਜਕੱਲ੍ਹ ਦੇ ਯਥਾਰਥਵਾਦੀ ਵਿਦਵਾਨ ਇਹੋ ਜਿਹੀਆਂ ਸਾਖੀਆਂ ਨੂੰ ਕੇਵਲ ਕਾਵਿ ਕਲਪਨਾ ਹੀ ਮੰਨਦੇ ਹਨ। ਅਸਲ ਗੱਲ ਇਉਂ ਸਮਝੀ ਜਾਂਦੀ ਹੈ ਜੇ ਇਸ ਸਮੇਂ ਗੌਤਮ ਦੇ ਮਨ ਵਿਚ ਕਈ ਪ੍ਰਕਾਰ ਦੇ ਸ਼ੰਕੇ ਉਤਪੰਨ ਹੋਏ ਹੋਣਗੇ ਤੇ ਮਨ ਵਿਚ ਖਿਆਲ ਆਇਆ ਹੋਵੇਗਾ ਕਿ ਉਹ ਕਠਨ ਜੀਵਨ ਜਿਹੜਾ ਕਿ ਉਹ ਰਾਜ ਭਾਗ ਤੇ ਸੰਸਾਰ ਦੇ ਸੁੱਖਾਂ ਨੂੰ ਤਿਆਗ ਕੇ ਪਿਛਲੇ ਛੇ ਵਰ੍ਹਿਆਂ ਤੋਂ ਬਤੀਤ ਕਰ ਰਿਹਾ ਹੈ, ਉਸ ਦਾ ਕੋਈ ਲਾਭ ਨਹੀਂ। ਪਰ ਗੌਤਮ ਨੇ ਇਨ੍ਹਾਂ ਸ਼ੰਕਿਆਂ ਨੂੰ ਆਪਣੀ ਕੀਤੀ ਪ੍ਰਤਿੱਗਿਆ ਉੱਤੇ ਭਾਰਾ ਨਾ ਪੈਣ ਦਿੱਤਾ ਤੇ ਬੋਧੀ ਗਿਆਨ ਦੀ ਪ੍ਰਾਪਤੀ ਲਈ ਆਪਣੇ ਧਿਆਨ ਵਿੱਚ ਸਥਿਤ

ਰਿਹਾ। ਰਾਤ ਦੇ ਤੀਜੇ ਪਹਿਰ ਗੌਤਮ ਦੀ ਬੁੱਧੀ ਪ੍ਰਕਾਸ਼ ਹੋ ਗਈ ਤੇ ਸਭ ਭਰਮ ਭੁਲੇਖੇ ਨਵਿਰਤ ਹੋ ਗਏ। ਉਸ ਨੂੰ ਸੋਝੀ ਹੋ ਆਈ ਕਿ ਜਨਮ, ਮਰਨ, ਦੁੱਖ ਦਾ ਕਾਰਨ ਕੀ ਹੈ ਤੇ ਕਿਵੇਂ ਆਵਾਗਵਣ ਤੋਂ ਰਹਿਤ ਹੋ ਕੇ ਨਿਰਵਾਣ ਪਦਵੀ ਦੀ ਪ੍ਰਾਪਤੀ ਹੋ ਸਕਦੀ ਹੈ। ਇਹੋ ਬੋਧੀ ਗਿਆਨ ਹੈ, ਜਿਸ ਦਾ ਪ੍ਰਚਾਰ ਗੌਤਮ ਬੁੱਧ ਨੇ ਸੰਸਾਰ ਵਿੱਚ ਕੀਤਾ। ਬੋਧਾਂ ਦੇ ਧਰਮ ਗ੍ਰੰਥ ਦੱਸਦੇ ਹਨ ਕਿ ਜਦੋਂ ਗੌਤਮ ਨੂੰ ਇਸ ਗਿਆਨ ਦੀ ਪ੍ਰਾਪਤੀ ਪਿੱਛੋਂ ਗੌਤਮ ਬੁੱਧ ਆਪ ਸਦਾ ਸਥਿਰ ਦੁਖ-ਰਹਿਤ ਨਿਰਵਾਣ ਦਸ਼ਾ ਵਿੱਚ ਲੀਨ ਹੋ ਜਾਵੇ, ਕਿ ਬਾਕੀ ਜਗਤ ਨੂੰ ਵੀ ਇਸ ਗਿਆਨ ਦਾ ਪ੍ਰਚਾਰ ਕਰੇ ਤਾਂ ਜੋ ਹੋਰ ਮਨੁੱਖ ਵੀ ਇਸ ਗਿਆਨ ਦੀ ਸੋਝੀ ਪਾ ਕੇ ਨਿਰਵਾਣ ਦੀ ਪ੍ਰਾਪਤੀ ਕਰ ਸਕਣ। ਇਸ ਸਮੇਂ ਬੋਧਾਂ ਦੇ ਧਰਮ ਗ੍ਰੰਥਾਂ ਅਨੁਸਾਰ ਫੇਰ ਮਾੜਾ ਪ੍ਰਗਟ ਹੋਇਆ ਤੇ ਬੜੇ ਬੜੇ ਲਾਲਚ ਤੇ ਭੈ ਗੌਤਮ ਬੁੱਧ ਨੂੰ ਦਿੱਤੇ ਕਿ ਉਹ ਇਸ ਧਰਮ ਗਿਆਨ ਨੂੰ ਪ੍ਰਾਪਤ ਕਰਕੇ ਆਪ ਹੁਣ ਸਦਾ ਲਈ ਸੁਖੀ ਹੋ ਗਿਆ ਹੈ। ਉਹ ਹੁਣ ਆਪ ਨਿਰਵਾਣ ਵਿੱਚ ਸਮਾ ਜਾਵੇ। ਸੰਸਾਰ ਵਿੱਚ ਪੰਚਭੌਤਕ ਸਰੀਰ ਵਿੱਚ ਜਿਊਂਦਾ ਰਹਿਕੇ ਇਸ ਬੋਧੀ ਗਿਆਨ ਦਾ ਪ੍ਰਚਾਰ ਨਾ ਕਰੇ। ਪਰ ਗੌਤਮ ਬੁੱਧ ਕਿਸੇ ਭੈ, ਲਾਲਚ ਵਿੱਚ ਨਾ ਆਇਆ ਤੇ ਧਰਮ ਦਾ ਪ੍ਰਚਾਰ ਸੰਸਾਰ ਦੇ ਕਲਿਆਣ ਹਿੱਤ ਕਰਨ ਦੇ ਨਿਸ਼ਚੇ ਉੱਤੇ ਦ੍ਰਿੜ੍ਹ ਰਿਹਾ। ਇਹ ਵੇਲਾ ਜਦੋਂ ਗੌਤਮ ਬੁੱਧ ਨੂੰ ਬੋਧੀ ਗਿਆਨ ਦੀ ਪ੍ਰਾਪਤੀ ਹੋਈ, ਤੇ ਉਸ ਨੇ ਮਾੜਾ ਜੋ ਕਿ ਆਸੁਰੀ ਸ਼ਕਤੀਆਂ ਦਾ ਸਮੁਦਾਇ ਹੈ, ਨੂੰ ਸਦਾ ਲਈ ਤੇ ਅੰਤਿਮ ਵਾਰ ਪ੍ਰਾਜੈ ਕਰ ਲਿਆ, ਰਾਤ ਦੇ ਤੀਜੇ ਪਹਿਰ ਦਾ ਅੰਤ ਅਤੇ ਚੌਥੇ ਪਹਿਰ ਦਾ ਆਰੰਭ ਸੀ। ਇਹ ਸਮਾਂ ਆਰੀਆ ਜਾਤੀਆਂ ਤੇ ਭਾਰਤ ਵਾਸੀਆਂ ਵਿੱਚ ਬੜਾ ਪਵਿੱਤਰ ਤੇ ਦੈਵੀ ਸ਼ਕਤੀਆਂ ਦੇ ਇਸ ਧਰਤੀ ਉੱਤੇ ਪ੍ਰਬਲ ਹੋਣ ਦਾ ਮਿਥਿਆ ਜਾਂਦਾ ਹੈ। ਇਹੋ ਵੇਲਾ ਹੈ, ਜਿਸ ਨੂੰ ਸਿੱਖ ਮੱਤ ਵਾਲੇ 'ਅੰਮ੍ਰਿਤ ਵੇਲਾ' ਆਖਦੇ ਹਨ ਤੇ ਇਸ ਵੇਲੇ ਉਠ ਕੇ ਇਸ਼ਨਾਨ ਕਰਕੇ ਵਾਹਿਗੁਰੂ ਦੀ ਸਿਮਰਨ ਭਗਤੀ ਕਰਨ ਨੂੰ ਬੜਾ ਉੱਤਮ ਸਾਧਨ ਮੰਨਦੇ ਹਨ। ਗੁਰੂ ਨਾਨਕ ਨੇ ਜਪੁਜੀ ਵਿੱਚ ਕਿਹਾ ਹੈ : "ਅੰਮ੍ਰਿਤ ਵੇਲਾ ਸਚ ਨਾਉ, ਵਡਿਆਈ ਵੀਚਾਰ।" ਅੰਮ੍ਰਿਤ ਵੇਲੇ ਵਾਹਿਗੁਰੂ ਦੀਆਂ ਵਡਿਆਈਆਂ ਦਾ ਵੀਚਾਰ ਕਰੋ। ਹੋਰ ਗੁਰੂ ਵਾਕ ਹੈ : "ਅੰਮ੍ਰਿਤ ਵੇਲ ਨਾ ਜਾਗਿਉਂ, ਜੀਵੰਦੜਾ ਮੋਇਉਂ।" ਅੰਮ੍ਰਿਤ ਵੇਲੇ ਨਾ ਜਾਗਣਾ ਜੀਵੰਦਿਆਂ ਹੀ ਮ੍ਰਿਤੂ ਦੇ ਤੁਲ ਹੈ।

ਜਦੋਂ ਮਹਾਂ ਬੋਧੀ ਗਿਆਨ ਗੌਤਮ ਬੁੱਧ ਨੂੰ ਪ੍ਰਾਪਤ ਹੋਇਆ ਤਾਂ ਉਸ ਦੀ ਆਯੂ ਪੈਂਤੀਆਂ ਵਰ੍ਹਿਆਂ ਦੀ ਸੀ। ਉਸ ਨੇ ਸੰਕਲਪ ਕੀਤਾ ਕਿ ਉਹ ਇਸ ਬੋਧੀ ਗਿਆਨ ਦਾ ਪ੍ਰਚਾਰ ਸਭ ਤੋਂ ਪਹਿਲਾਂ ਆਪਣੇ ਵਿੱਦਿਆ ਦਾਤੇ ਗੁਰੂਆਂ, ਆਲਾਰ ਤੇ ਉਦ੍ਰਕ ਕੋਲ ਜਾ ਕੇ ਕਰੇਗਾ। ਪਰ ਪਤਾ ਲੱਗਾ ਕਿ ਉਹ ਦੋਵੇਂ ਮ੍ਰਿਤੂ ਹੋ ਚੁੱਕੇ ਹਨ। ਹੁਣ ਗੌਤਮ ਬੁੱਧ ਨੇ ਸਭ ਤੋਂ ਪਹਿਲਾਂ ਬੁੱਧ ਮੱਤ ਦੀ ਸਿੱਖਿਆ ਆਪਣੇ ਉਨ੍ਹਾਂ ਪੰਜ ਚੇਲਿਆਂ ਨੂੰ ਦੇਣ ਦਾ ਨਿਸ਼ਚਾ ਕੀਤਾ ਜੋ ਉਸ ਨੂੰ ਉਰੁਵੇਲ ਬਣ ਵਿੱਚ

ਇਕੱਲਾ ਛੱਡ ਆਏ ਸਨ। ਇਉਂ ਨਿਸ਼ਚਾ ਕਰ ਕੇ ਗੌਤਮ ਬੁੱਧ ਬਨਾਰਸ ਵੱਲ ਨੂੰ ਤੁਰ ਪਿਆ ਤੇ ਸਾਰਨਾਥ ਪੁੱਜਾ ਜੋ ਕਿ ਉਸ ਸਮੇਂ ਦੇ ਮਤ ਮਤਾਂਤ੍ਰਾਂ ਦੇ ਸਾਧੂਆਂ ਦੀ ਤਪੋਭੂਮੀ ਸੀ। ਬੋਧਾਂ ਦੇ ਧਰਮ ਗ੍ਰੰਥ 'ਵਿਨਾਯ' ਵਿੱਚ ਕਥਾ ਆਉਂਦੀ ਹੈ ਕਿ ਰਾਹ ਵਿੱਚ ਗੌਤਮ ਬੁੱਧ ਨੂੰ ਇਕ ਪੰਡਿਤ ਉਪਕ ਨਾਮੀ ਮਿਲਿਆ ਜਿਸ ਨੇ ਗੌਤਮ ਬੁੱਧ ਦੇ ਚਿਹਰੇ ਉੱਤੇ ਅਪਾਰ ਪ੍ਰਸੰਨਤਾ ਤੇ ਪਰਮ ਆਨੰਦ ਦੇ ਚਿੰਨ੍ਹ ਦੇਖੇ ਤਾਂ ਚਕ੍ਰਿਤ ਰਹਿ ਗਿਆ। ਪੁੱਛਣ ਲੱਗਾ: "ਤੂੰ ਕਿਸ ਮਤ ਦਾ ਸਾਧੂ ਹੈਂ, ਜੋ ਇਕੱਲਾ ਪ੍ਰਸੰਨ ਮੁੱਖ ਦਿਸ ਆਉਂਦਾ ਹੈ।" ਗੌਤਮ ਬੁੱਧ ਨੇ ਉੱਤਰ ਦਿੱਤਾ: "ਮੈਂ ਧਰਮ ਚੱਕ੍ਰ ਚਲਾਣ ਅਤੇ ਤ੍ਰਿਹਾਏ ਸੰਸਾਰ ਨੂੰ ਅੰਮ੍ਰਿਤ ਪਿਲਾਣ ਬਨਾਰਸ ਵੱਲ ਜਾ ਰਿਹਾ ਹਾਂ। ਉਪਕ ਨੇ ਕਿਹਾ, "ਤੂੰ ਕੋਈ ਅਰ੍ਹੰਤ ਹੈਂ ਕਿ ਜੀਨ, ਜੋ ਸਾਰੇ ਸੰਸਾਰ ਦਾ ਉੱਧਾਰ ਕਰਨ ਚਲਿਆਂ ਹੈ ?" ਗੌਤਮ ਬੁੱਧ ਨੇ ਕਿਹਾ : ""ਜੀਨ ਉਹ ਹੈ ਸਭ ਸ਼ਤਰੂਆਂ ਉੱਤੇ ਵਿਜੈ ਪਾਉਂਦਾ ਹੈ। ਮੈਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਉੱਤੇ ਸਦਾ ਲਈ ਵਿਜੈ ਪ੍ਰਾਪਤ ਕੀਤੀ ਹੈ। ਇਸ ਲਈ ਮੈਂ ਜੀਨ ਹਾਂ। ਜਿਸ ਨੂੰ ਪੂਰਨ ਅਲੇਪ ਗਿਆਨ ਤੇ ਮਹਾਂ ਬੋਧੀ ਦੀ ਪ੍ਰਾਪਤੀ ਹੋਵੇ, ਉਹ ਅਰ੍ਹੰਤ ਹੈ। ਮੈਨੂੰ ਮਹਾਂ ਬੋਧੀ, ਪੂਰਨ ਅਲੇਪ ਗਿਆਨ ਦੀ ਪ੍ਰਾਪਤੀ ਹੋਈ ਹੈ। ਮੈਂ ਅਰ੍ਹੰਤ ਹਾਂ। ਗ੍ਰੰਥ ਵਿੱਚ ਲਿਖਿਆ ਹੈ ਕਿ ਇਹ ਸੁਣ ਕੇ ਉੱਪਕ ਨੇ ਗੌਤਮ ਬੁੱਧ ਨੂੰ ਕਿਹਾ : "ਭਾਈ ਤੂੰ ਆਪਣੇ ਰਾਹ ਜਾ ਤੇ ਮੈਂ ਆਪਣੇ ਰਾਹ ਜਾਂਦਾ ਹਾਂ।" ਉਪਕ ਨੇ ਸਮਝਿਆ ਕਿ ਇਹ ਕੋਈ ਪਾਗਲ ਹੈ, ਜੋ ਇਸ ਤਰ੍ਹਾਂ ਦੀਆਂ ਵੱਧ ਚੜ੍ਹ ਕੇ ਗੱਲਾਂ ਕਰਦਾ ਹੈ।

ਗੌਤਮ ਬੁੱਧ ਸ਼ਾਮ ਦੇ ਵੇਲੇ ਸਾਰਨਾਥ ਵਿੱਚ ਆਪਣੇ ਪੁਰਾਣੇ ਪੰਜਾਂ ਚੇਲਿਆਂ ਦੀ ਕੁਟੀਆ ਕੋਲ ਪੁੱਜਾ। ਉਨ੍ਹਾਂ ਜਦ ਗੌਤਮ ਬੁੱਧ ਨੂੰ ਆਪਣੇ ਵੱਲ ਆਉਂਦਾ ਦੇਖਿਆ ਤਾਂ ਆਪੋ ਵਿੱਚ ਕਹਿਣ ਲੱਗੇ : "ਔਹ ਤੱਕੋ, ਪਤਿਤ ਗੌਤਮ ਲੱਗਾ ਆਉਂਦਾ ਹੈ। ਅਸੀਂ ਨਾ ਇਸ ਨੂੰ ਨਮਸਕਾਰ ਕਰਨੀ ਹੈ ਤੇ ਨਾ ਹੀ ਬੈਠਣ ਲਈ ਆਸਣ ਦੇਣਾ ਹੈ।" ਪਰ ਜਦੋਂ ਗੌਤਮ ਬੁੱਧ ਕੁਟੀਆ ਦੇ ਬੂਹੇ ਕੋਲ ਪੁੱਜਾ ਤਾਂ ਉਸ ਦਾ ਆਤਮਕ ਤੇਜ ਇਤਨਾ ਪ੍ਰਬਲ ਸੀ, ਕਿ ਪੰਜਾਂ ਸਾਧੂਆਂ ਨੇ ਉਠ ਕੇ ਨਮਸਕਾਰ ਕੀਤੀ ਤੇ ਗੌਤਮ ਬੁੱਧ ਨੂੰ ਆਸਣ ਉੱਤੇ ਬੈਠਣ ਲਈ ਬੇਨਤੀ ਕੀਤੀ। ਗੌਤਮ ਬੁੱਧ ਨੇ ਉਨ੍ਹਾਂ ਪੰਜਾਂ ਸਾਧੂਆਂ ਨੂੰ ਬੁੱਧ ਧਰਮ ਦਾ ਉਪਦੇਸ਼ ਦਿੱਤਾ ਤੇ ਬੁੱਧ ਮੱਤ ਦੇ ਬੁਨਿਆਦੀ ਸਿਧਾਂਤ, ਚਤੁਰ ਆਰਯਾਨਿ ਸਤਯਮ ਤੇ ਅਸ਼ਟਾਂਗੀ ਪੱਖ ਦੀ ਵਿਆਖਿਆ ਕੀਤੀ ਅਤੇ ਇਹ ਪੰਜ ਸਾਧੂ ਬੁੱਧ ਮੱਤ ਦੇ ਪਹਿਲੇ ਪੰਜ ਚੇਲੇ ਬਣੇ। ਇਸ ਘਟਨਾ ਤੋਂ ਦੋ ਹਜ਼ਾਰ ਵਰ੍ਹੇ ਪਿਛੋਂ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਮੱਤ ਪ੍ਰਗਟ ਕੀਤਾ ਤਾਂ ਪਹਿਲਾ ਉਪਦੇਸ਼ ਪੰਜਾਂ ਪਿਆਰਿਆਂ ਨੂੰ ਹੀ ਦਿੱਤਾ ਅਤੇ ਖਾਲਸਾ ਮੱਤ ਨੂੰ ਖ਼ਾਲਸਾ ਪੰਥ ਕਿਹਾ। ਗੌਤਮ ਨੇ ਇਸ ਪਹਿਲੇ ਉਪਦੇਸ਼ ਨੂੰ ਧਰਮ ਚੱਕ੍ਰ ਪਰਿਵਰਤਨ ਅਤੇ ਅੰਮ੍ਰਿਤ ਦਾਨ ਦਾ ਨਾਮ ਪ੍ਰਾਚੀਨ ਬੋਧੀ ਗ੍ਰੰਥਾਂ ਵਿੱਚ ਦਿੱਤਾ ਹੈ। ਅੰਮ੍ਰਿਤ ਛਕਾਉਣਾ ਅਤੇ ਸਰਬ ਲੋਹ ਚੱਕਰ ਚਿੰਨ੍ਹ ਧਾਰਨ ਕਰਨਾ, ਸਿੱਖ ਮੱਤ ਦੇ ਰਹਿਤ, ਸੰਸਕਾਰ ਸਾਧਨਾ ਦਾ ਪ੍ਰਸਿੱਧ ਅੰਗ ਹਨ।

ਗੌਤਮ ਬੁੱਧ ਸਾਰਨਾਥ ਦੇ ਤਪੋਬਨ ਵਿੱਚ ਹੀ ਟਿਕ ਗਏ ਅਤੇ ਧਰਮ ਦਾ ਉਪਦੇਸ਼ ਕਰਨ ਲੱਗੇ। ਜੋ ਕੁਟੀਆ, ਗੌਤਮ ਬੁੱਧ ਲਈ ਉਸ ਦੇ ਚੇਲਿਆਂ ਨੇ ਬਣਾਈ, ਉਹ ਪਿਛੋਂ ਬੋਧੀਆਂ ਲਈ ਇੱਕ ਮਹਾਨ ਪਵਿੱਤਰ ਯਾਤਰਾ ਅਸਥਾਨ ਬਣ ਗਈ। ਸਮਰਾਟ ਅਸ਼ੋਕ ਨੇ ਉਸ ਥਾਂ ਇੱਕ ਮੰਦਰ ਬਣਵਾ ਦਿੱਤਾ ਜੋ ਸਮਾਂ ਪਾ ਕੇ ਅਲੋਪ ਹੋ ਗਿਆ। ਹੁਣ ਕੋਈ ਚਾਲੀ ਕੁ ਸਾਲ ਹੋਏ ਹਨ ਕਿ ਸਾਰਨਾਥ ਵਿਚ ਥੇਹਾਂ ਦੀ ਖੁਦਾਈ ਕਰਦਿਆਂ ਇੱਕ ਸ਼ਿਲਾਲੇਖ ਲੱਭਾ ਜਿਸ ਦੇ ਆਧਾਰ ਉੱਤੇ ਗੌਤਮ ਬੁੱਧ ਦੀ ਉਸ ਕੁਟੀਆ ਵਾਲੀ ਥਾਂ ਨਿਸ਼ਚਿਤ ਕਰ ਲਈ ਗਈ ਤੇ ਇਹ ਵੀ ਪਤਾ ਲੱਗਾ ਕਿ ਸਮਰਾਟ ਅਸ਼ੋਕ ਨੇ ਜੋ ਮੰਦਰ ਉਸ ਪਵਿੱਤਰ ਥਾਂ ਉੱਤੇ, ਦੋ ਹਜ਼ਾਰ ਵਰ੍ਹੇ ਪਹਿਲਾਂ ਬਣਵਾਇਆ ਸੀ, ਉਸ ਦਾ ਨਾਮ ਮੂਲਗੰਧਕੁਟੀ ਵਿਹਾਰ ਸੀ। ਹੁਣ ਉਸ ਥਾਂ ਉੱਤੇ ਇਕ ਨਵਾਂ ਆਲੀਸ਼ਾਨ ਮੰਦਰ ਬਣ ਗਿਆ ਹੈ ਤੇ ਮੂਲਗੰਧਕੁਟੀ ਵਿਹਾਰ ਹੀ ਕਹਾਉਂਦਾ ਹੈ। ਕੁਝ ਸਮਾਂ ਪਾ ਕੇ ਗੌਤਮ ਬੁੱਧ ਦੇ ਸੱਠ ਚੇਲੇ ਬਣ ਗਏ ਜਿਨ੍ਹਾਂ ਨੇ ਕਿ ਸੰਸਾਰ ਅਤੇ ਗ੍ਰਹਿਸਤ ਦਾ ਤਿਆਗ ਕਰਕੇ ਭਿਖਸ਼ੂ ਗਤੀ ਗ੍ਰਹਿਣ ਕਰ ਲਈ। ਅਜਿਹੇ ਆਦਮੀ ਜੋ ਕਿ ਅਜੇ ਗ੍ਰਹਿਸਤ ਤੇ ਸੰਸਾਰ ਨੂੰ ਤਿਆਗਣ ਲਈ ਤਿਆਰ ਨਹੀਂ ਸਨ ਪਰ ਗੌਤਮ ਬੁੱਧ ਦੇ ਉਪਦੇਸ਼ਾਂ ਨੂੰ ਹੀ ਸੱਤ ਧਰਮ ਮੰਨਦੇ ਸਨ, ਉਹ ਉਪਾਸ਼ਕ ਕਹਾਉਣ ਲੱਗੇ। ਅਜਿਹੇ ਆਦਮੀਆਂ ਦੀ ਗਿਣਤੀ ਸੌ ਤੋਂ ਵੀ ਉੱਤੇ ਹੋ ਗਈ। ਇਨ੍ਹਾਂ ਭਿਖਸ਼ੂਆਂ ਦੇ ਉਪਾਸ਼ਕਾਂ ਦਾ ਵਰਣਨ ਕਰਨ ਸਮੇਂ ਸਿੱਖ ਪੰਥ ਦੇ ਅੰਮ੍ਰਿਤਧਾਰੀਆਂ ਅਤੇ ਸਹਿਜ-ਧਾਰੀਆਂ ਵੱਲ ਧਿਆਨ ਆਪ ਹੁਦਰੇ ਹੀ ਚਲਾ ਜਾਂਦਾ ਹੈ। ਗੌਤਮ ਬੁੱਧ ਦੇ ਇਨ੍ਹਾਂ ਉਪਾਸ਼ਕਾਂ ਵਿੱਚ ਇਕ ਵੱਡੇ ਧਨਵਾਨ ਸ਼ਾਹੂਕਾਰ ਦਾ ਪੁੱਤਰ ਯਸ਼ ਨਾਮ ਦਾ ਸੀ, ਜੋ ਕਿ ਆਪਣੇ ਮਾਤਾ-ਪਿਤਾ ਅਤੇ ਸੰਬੰਧੀਆਂ ਦੇ ਡਰ ਤੋਂ ਰਾਤਰੀ ਸਮੇਂ ਲੁੱਕ ਕੇ ਗੌਤਮ ਬੁੱਧ ਦੇ ਉਪਦੇਸ਼ ਸੁਣਨ ਆਉਂਦਾ ਹੁੰਦਾ ਸੀ। ਇਹ ਯਸ਼ ਭੀ ਕੁਝ ਸਮੇਂ ਪਿਛੋਂ, ਭਿਖਸ਼ੂ ਬਣ ਗਿਆ ਅਤੇ ਆਪਣੇ ਮਾਤਾ ਪਿਤਾ ਅਤੇ ਪਤਨੀ ਨੂੰ ਵੀ ਗੌਤਮ ਬੁੱਧ ਦੇ ਚਰਨਾਂ ਵਿੱਚ ਲੈ ਆਇਆ। ਲਿਖਿਆ ਕਿ ਯਸ਼ ਦੀ ਪਤਨੀ ਪਹਿਲੀ ਉਪਾਸ਼ਕਾ ਬੁੱਧ ਮਤ ਦੀ ਬਣੀ।

ਜਦੋਂ ਚੁਮਾਸਾ ਬੀਤ ਗਿਆ ਤਾਂ ਗੌਤਮ ਬੁੱਧ ਨੇ ਸਭ ਭਿਖਸ਼ੂਆਂ ਨੂੰ ਆਪਣੇ ਕੋਲ ਬੁਲਾਇਆ ਤੇ ਬਚਨ ਕੀਤਾ : "ਮੈਂ ਪੰਜ ਰੋਗਾਂ : ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਰਹਿਤ ਹੋਇਆ ਹਾਂ। ਤੁਸੀਂ ਵੀ ਧਰਮ ਉਪਦੇਸ਼ ਗ੍ਰਹਿਣ ਕਰਕੇ ਪੰਜ ਰੋਗਾਂ ਤੋਂ ਮੁਕਤ ਹੋਏ ਹੋ। ਇਨ੍ਹਾਂ ਪੰਜ ਰੋਗਾਂ ਦੇ ਜਾਲ ਵਿੱਚ ਮਨੁੱਖ, ਦੇਵਤੇ ਸਭ ਫਸੇ ਹੋਏ ਹਨ। ਭਾਈਓ! ਜਾਉ, ਬਹੁਤਿਆਂ ਦੇ ਭਲੇ ਲਈ ਜਗਤ ਉੱਤੇ ਦਯਾਵਾਨ ਹੋ ਕੇ ਮਨੁੱਖਾਂ ਅਤੇ ਦੇਵਤਿਆਂ ਦੇ ਕਲਿਆਣ ਹਿਤ ਸੰਸਾਰ ਵਿੱਚ ਭ੍ਰਮਣ ਕਰੋ। ਧਰਮ, ਜਿਹੜਾ ਕਿ ਆਦਿ, ਮੱਧ, ਅੰਤ ਵਿਚ ਕਲਿਆਣਕਾਰੀ ਹੈ, ਉਸ ਦਾ ਪ੍ਰਚਾਰ ਕਰੋ। ਸ਼ੁਧ ਆਚਾਰ ਅਤੇ ਪੂਰਨ ਜੀਵਨ ਦਾ ਪ੍ਰਚਾਰ ਕਰੋ। ਕੋਈ ਇੱਕ ਦੂਜੇ

ਨਾਲ ਨਾ ਤੁਰੇ। ਮੈਂ ਵੀ ਧਰਮ ਪ੍ਰਚਾਰ ਲਈ ਉਰੁਵੇਲ ਬਣ ਵਲ ਚਾਲੇ ਪਾਉਂਦਾ ਹਾਂ।" ਗੌਤਮ ਬੁੱਧ ਇਸ ਤੋਂ ਪਿਛੋਂ ਜੀਵਨ ਪਰਯੰਤ ਇਸ ਨਿਯਮ ਉੱਤੇ ਚਲਦੇ ਰਹੇ। ਹਰ ਸਾਲ ਚੌਮਾਸੇ ਵਿੱਚ ਭਿਖਸ਼ੂ ਬਣਾਉਣੇ ਅਤੇ ਇਕੱਠੇ ਕਰ ਲੈਣੇ। ਚੌਮਾਸਾ ਬੀਤਣ ਉੱਤੇ ਉਨ੍ਹਾਂ ਭਿਖਸ਼ੂਆਂ ਨੂੰ ਬਾਹਰ ਧਰਮ ਪ੍ਰਚਾਰ ਲਈ ਤੋਰ ਦੇਣਾ ਅਤੇ ਆਪ ਵੀ ਧਰਮ ਪ੍ਰਚਾਰ ਲਈ ਨਿਕਲ ਤੁਰਨਾ। ਜਦੋਂ ਗੌਤਮ ਬੁੱਧ ਬਿਰਧ ਅਵਸਥਾ ਦੇ ਹੋ ਗਏ ਤੇ ਇਕੱਲਿਆਂ ਘੁੰਮ ਕੇ ਪ੍ਰਚਾਰ ਕਰਨੋਂ ਅਸਮਰਥ ਹੋ ਗਏ ਤਾਂ ਕੁਝ ਚੇਲੇ ਆਪਣੇ ਨਾਲ ਰੱਖਣ ਲੱਗੇ।

ਉਰੁਵੇਲ ਬਣ ਵਿੱਚ ਇੱਕ ਕੱਸ਼ਪ ਨਾਮੀ ਬ੍ਰਾਹਮਣ, ਅਗਨੀ ਪੂਜ, ਆਪਣੇ ਚੇਲਿਆਂ ਸਮੇਤ ਰਹਿੰਦਾ ਸੀ। ਗੌਤਮ ਬੁੱਧ ਉਸ ਦੀ ਕੁਟੀਆ ਵਿੱਚ ਚਲੇ ਗਏ ਤੇ ਕੱਸ਼ਪ ਗੌਤਮ ਬੁੱਧ ਦੇ ਉਪਦੇਸ਼ਾਂ ਨੂੰ ਗ੍ਰਹਿਣ ਕਰਕੇ ਭਿਖਸ਼ੂ ਬਣ ਗਿਆ। ਇੱਕ ਦਿਨ ਸਾਹਮਣੇ ਦੀ ਪਹਾੜੀ ਉੱਤੇ ਜੰਗਲ ਵਿੱਚ ਅੱਗ ਲੱਗੀ ਤਾਂ ਗੌਤਮ ਬੁੱਧ ਨੇ ਕੱਸ਼ਪ ਅਤੇ ਉਸ ਦੇ ਚੇਲਿਆਂ ਨੂੰ ਉਹ ਉਪਦੇਸ਼ ਦਿੱਤਾ ਜੋ ਕਿ "ਅਦਿੱਤ-ਪ੍ਰਯਾਮ" ਉਪਦੇਸ਼ ਦੇ ਨਾਮ ਹੇਠਾਂ ਬੋਧੀਆਂ ਦੇ ਧਰਮ ਗ੍ਰੰਥਾਂ ਵਿੱਚ ਅੰਕਤ ਹੈ ਅਤੇ ਇੱਕ ਪੱਛਮੀ ਵਿਦਵਾਨ ਇਸ ਬੁੱਧ ਮੱਤ ਦੇ ਉਪਦੇਸ਼ ਨੂੰ ਈਸਾਈ ਮੱਤ ਦੇ "ਪਰਬਤ ਉੱਤੇ ਉਪਦੇਸ਼ (Sermon on the Mount) ਦੀ ਤੁਲਨਾ ਦਿੰਦਾ ਹੈ। ਮਹਾਤਮਾ ਗਾਂਧੀ ਕਿਹਾ ਕਰਦੇ ਸੀ ਕਿ ਭਾਗਵਦ ਗੀਤਾ ਦੀ ਸਿੱਖਿਆ ਅਤੇ "ਪਰਬਤ ਉੱਤੇ ਉਪਦੇਸ਼" ਹੀ ਉਨ੍ਹਾਂ ਦਾ ਧਰਮ ਅਤੇ ਜੀਵਨ ਦਾ ਆਧਾਰ ਹਨ। ਇਸ 'ਆਦਿੱਤ ਪ੍ਰਯਾਮ' ਉਪਦੇਸ਼ ਵਿੱਚ ਗੌਤਮ ਨੇ ਦੱਸਿਆ ਕਿ ਪੰਜਾਂ ਇੰਦ੍ਰੀਆਂ ਦੀ ਕਾਮਵਾਸ਼ਨਾ ਦੀ ਅਗਨੀ ਨਾਲ ਮਨੁੱਖ ਦਾ ਸਰੀਰ ਤੇ ਆਤਮਾ ਦਗਧ ਹੋ ਰਹੇ ਹਨ। ਇਸ ਅਗਨੀ ਤੋਂ ਸਰੀਰ ਤੇ ਆਤਮਾ ਦਾ ਬਚਾਉ ਕਰਨਾ ਹੀ ਪਰਮ ਧਰਮ ਹੈ।

ਇਸ ਤੋਂ ਪਿੱਛੋਂ ਕੱਸ਼ਪ ਭਿਖੂ ਤੇ ਹੋਰ ਚੇਲਿਆਂ ਨੂੰ ਨਾਲ ਲੈ ਕੇ ਗੌਤਮ ਬੁੱਧ ਮਗਧ ਦੇਸ਼ ਦੀ ਰਾਜਧਾਨੀ, ਰਾਜਗ੍ਰਹਿ ਪੁੱਜੇ। ਮਹਾਰਾਜਾ ਬਿੰਬਸਾਰ ਸ੍ਵਾਗਤ ਕਰਨ ਨਗਰ ਦੇ ਬਾਹਰ ਤੱਕ ਆਇਆ ਤਾਂ ਕੱਸ਼ਪ ਨੂੰ ਦੇਖ ਕੇ ਜੋ ਕਿ ਉਸ ਸਮੇਂ ਦਾ ਬੜਾ ਪ੍ਰਸਿੱਧ ਤਪੱਸਵੀ ਸੀ, ਸੋਚੀਂ ਪੈ ਗਿਆ ਕਿ ਗੌਤਮ ਨੇ ਕੱਸ਼ਪ ਨੂੰ ਗੁਰੂ ਧਾਰਨ ਕੀਤਾ ਹੈ ਕਿ ਕੱਸ਼ਪ ਗੌਤਮ ਦਾ ਚੇਲਾ ਬਣਿਆ ਹੈ। ਕੱਸ਼ਪ ਨੇ ਆਪ ਹੀ ਇਸ ਸ਼ੰਕਾ ਦਾ ਸਮਾਧਾਨ ਕੀਤਾ। ਕੱਸ਼ਪ ਨੇ ਕਿਹਾ : "ਕਰਮ ਕਾਂਡ, ਯੱਗ ਹਵਨ, ਮੁਕਤੀ ਦਾ ਮਾਰਗ ਨਹੀਂ ਹਨ। ਨਿਰਵਾਣ ਦੀ ਪ੍ਰਾਪਤੀ ਆਤਮਾ ਦੀ ਸ਼ੁੱਧੀ ਨਾਲ ਹੁੰਦੀ ਹੈ। ਮੈਂ ਹੁਣ ਗੌਤਮ ਬੁੱਧ ਅਤੇ ਉਸ ਦੇ ਧਰਮ ਦੀ ਸ਼ਰਨ ਲਈ ਹੈ।" ਤਦ ਗੌਤਮ ਬੁੱਧ ਨੇ ਮਹਾਰਾਜਾ ਬਿੰਬਸਾਰ ਨੂੰ ਸੰਸਾਰ ਦੀ ਅਸਾਰਤਾ ਅਤੇ ਵਿਸ਼ੇ ਵਿਕਾਰਾਂ ਦਾ ਨਾਸ਼ ਕਰਕੇ ਨਿਰਵਾਣ ਪ੍ਰਾਪਤੀ ਬਾਰੇ ਧਰਮ ਉਪਦੇਸ਼ ਦਿੱਤਾ। ਮਹਾਰਾਜਾ ਬਿੰਬਸਾਰ ਨੇ ਰਾਜਗ੍ਰਹਿ ਦੀਆਂ ਫਸੀਲਾਂ ਤੋਂ ਬਾਹਰ ਇੱਕ ਸੁੰਦਰ

ਰਮਣੀਕ ਤੇ ਇਕਾਂਤ ਬਾਗ, ਵੇਲੁਵਣ ਨਾਮ ਦਾ ਜਿਸ ਦੇ ਅਰਥ ਬਾਂਸਾਂ ਦਾ ਬਾਗ ਹਨ, ਗੌਤਮ ਬੁੱਧ ਦੀ ਭੇਟਾ ਕੀਤਾ। ਗੌਤਮ ਬੁੱਧ ਨੇ ਕਈ ਚੌਮਾਸੇ ਇਸ ਵੇਲੁਵਣ ਵਿੱਚ ਉਪਦੇਸ਼ ਕਰਦਿਆਂ ਕੱਟੇ ਅਤੇ ਮਗਧ ਦੇਸ਼ ਵਿੱਚ ਬੁੱਧ ਮਤ ਦੇ ਪ੍ਰਚਾਰ ਦਾ ਇਹ ਵੇਲੁਵਣ ਕੇਂਦਰ ਬਣ ਗਿਆ। ਇਸ ਵੇਲੁਵਣ ਵਿੱਚ ਹੀ ਮਹਾਤਮਾ ਬੁੱਧ ਦੇ, ਦੋ ਮਹਾਨ ਪ੍ਰਤਿਸ਼ਟ ਚੇਲੇ, ਸਾਰੀ ਪੁਤ ਤੇ ਮੌਗਲਾਣ ਭਿਖਸ਼ੂ ਬਣੇ, ਜਿਨ੍ਹਾਂ ਨੇ ਬੁੱਧ ਮੱਤ ਦੇ ਪ੍ਰਚਾਰ ਲਈ ਬੜਾ ਭਾਰੀ ਕੰਮ ਕੀਤਾ। ਇਨ੍ਹਾਂ ਮਹਾਨ ਪ੍ਰਸਿੱਧ ਭਿਖਸ਼ੂਆਂ ਦੀਆਂ ਅਸਥੀਆਂ, ਭੂਪਾਲ ਦੇ ਲਾਗੇ ਪ੍ਰਾਚੀਨ ਬੋਧੀ ਖੰਡਰਾਂ, ਸਾਂਚੀ ਦੇ ਸਤੂਪਾਂ ਵਿੱਚ ਦੋ ਹਜ਼ਾਰ ਵਰ੍ਹਿਆਂ ਤੋਂ ਸੰਭਾਲ ਕੇ ਰੱਖੀਆਂ ਚਲੀਆਂ ਆ ਰਹੀਆਂ, ਕੋਈ ਅੱਧੀ ਸਦੀ ਤੋਂ ਉੱਤੇ ਹੋਇਆ ਇਕ ਅੰਗਰੇਜ਼ ਅਫਸਰ ਨੇ ਲੱਭ ਲਈਆਂ ਸਨ ਅਤੇ ਉਹ ਅਸਥੀਆਂ ਸੋਨੇ ਦੀਆਂ ਗਾਗਰਾਂ ਸਮੇਤ ਵਲੈਤ, ਲੰਡਨ ਪੁਚਾ ਦਿੱਤੀਆਂ ਗਈਆਂ ਸਨ। 1947 ਵਿੱਚ ਜਦੋਂ ਹਿੰਦੁਸਤਾਨ ਸੁਤੰਤਰ ਹੋ ਗਿਆ ਤਾਂ ਅੰਗਰੇਜ਼ੀ ਸਰਕਾਰ ਨੇ ਉਹ ਅਸਥੀਆਂ ਗਾਗਰਾਂ ਸਮੇਤ ਭਾਰਤ ਦੀ ਸਰਕਾਰ ਨੂੰ ਮੋੜ ਦਿੱਤੀਆਂ। ਪਿਛਲੇ ਦਿਨਾਂ ਵਿੱਚ ਸਾਡੀ ਸਰਕਾਰ ਉਨ੍ਹਾਂ ਅਸਥੀਆਂ ਨੂੰ ਲੰਕਾ, ਲੱਦਾਖ, ਬਰਮਾ ਦੇਸ਼ਾਂ ਦੇ ਬੋਧੀਆਂ ਨੂੰ ਦਰਸ਼ਨ ਕਰਵਾਉਣ ਲਈ ਹਵਾਈ ਜਹਾਜ਼ ਉੱਤੇ ਉਡਾ ਕੇ ਲੈ ਗਈ ਸੀ। ਹੁਣ ਸੰਨ 1952 ਦੇ ਅੰਤ ਵਿੱਚ ਇਹ ਅਸਥੀਆਂ ਮੁੜ ਸਾਂਚੀ ਲਿਆ ਕੇ ਇੱਕ ਬੜੇ ਆਲੀਸ਼ਾਨ ਤੇ ਨਵੇਂ ਬਣਾਏ ਹੋਏ ਵਿਹਾਰ ਮੰਦਰ ਵਿੱਚ ਰੱਖ ਦਿੱਤੀਆਂ ਗਈਆਂ ਸਨ।

ਇਨ੍ਹੀਂ ਦਿਨੀਂ ਗੌਤਮ ਬੁੱਧ ਦੇ ਪਿਤਾ ਸੁਧੋਦਨ ਨੂੰ ਕਪਲਵਸਤੂ ਵਿੱਚ ਕਨਸੋਅ ਪੁੱਜੀ ਕਿ ਉਸ ਦਾ ਪੁੱਤਰ ਜੋ ਕਈ ਵਰ੍ਹੇ ਪਹਿਲਾਂ ਘਰੋਂ ਅਲੋਪ ਹੋ ਗਿਆ ਸੀ, ਸਾਧੂ ਹੋ ਗਿਆ ਹੈ ਤੇ ਰਾਜਗ੍ਰਹਿ ਵਿੱਚ ਵਿਚਰ ਰਿਹਾ ਹੈ। ਰਾਜਾ ਸੁਧੋਦਨ ਨੇ ਆਪਣੇ ਮੰਤਰੀ ਗੌਤਮ ਬੁੱਧ ਕੋਲ ਭੇਜੇ ਤੇ ਅਖਵਾਇਆ : "ਮੇਰਾ ਅੰਤਮ ਸਮਾਂ ਹੁਣ ਨੇੜੇ ਹੈ। ਮੈਨੂੰ ਆ ਕੇ ਮਿਲ ਜਾਓ।" ਇਹ ਸੁਣ ਕੇ ਗੌਤਮ ਬੁੱਧ ਆਪਣੇ ਚੇਲੇ ਨਾਲ ਲੈ ਕੇ ਕਪਲਵਸਤੂ ਵਲ ਨੂੰ ਚੱਲ ਪਏ ਅਤੇ ਭਿਖਸ਼ੂਆਂ ਦੇ ਨਿਯਮਾਨੁਸਾਰ ਨਗਰ ਤੋਂ ਬਾਹਰ ਇਕ ਝਿੜੀ ਵਿੱਚ ਵਿਸ਼ਰਾਮ ਕਰਨ ਲਈ ਠਹਿਰ ਗਏ। ਗੌਤਮ ਬੁੱਧ ਦਾ ਪਿਤਾ ਅਤੇ ਉਸ ਦੇ ਸ਼ਾਹੀ ਸਬੰਧੀ ਉਸ ਝਿੜੀ ਵਿੱਚ ਹੀ ਮਿਲਣ ਆਏ ਪਰ ਇਹ ਸਮਝ ਕੇ ਕਿ ਕਪਲਵਸਤੂ ਦਾ ਗੌਤਮ ਬੁੱਧ ਦਾ ਆਪਣਾ ਘਰ ਹੈ, ਉਸ ਨੂੰ ਅਤੇ ਉਸ ਦੇ ਚੇਲਿਆਂ ਨੂੰ ਦੂਜੇ ਦਿਨ ਦੀ ਰੋਟੀ ਖਾਣ ਦਾ ਨਿਉਂਦਾ ਨਾ ਦਿੱਤਾ। ਸਵੇਰ ਹੁੰਦਿਆਂ ਹੀ ਗੌਤਮ ਬੁੱਧ ਕਪਲਵਸਤੂ ਵਿੱਚ ਵੜਿਆ ਅਤੇ ਭਿਖਸ਼ੂਆਂ ਨੇ ਨਿਯਮ ਅਨੁਸਾਰ ਭਿਖਸ਼ਾ ਮੰਗਣੀ ਆਰੰਭ ਕਰ ਦਿੱਤੀ। ਜਦੋਂ ਮਹਾਰਾਜਾ ਸੁਧੋਦਨ ਨੂੰ ਇਹ ਖਬਰ ਪਹੁੰਚੀ ਤਾਂ ਉਸ ਨੇ ਇਹ ਰਾਜ ਘਰਾਣੇ ਦਾ ਅਪਮਾਨ ਸਮਝਿਆ ਕਿ ਰਾਜਕੁਮਾਰ ਗਲੀਆਂ ਵਿਚ ਭਿਖਿਆ ਮੰਗਦਾ ਫਿਰੇ। ਕ੍ਰੋਧ ਯੁਕਤ ਤੇ ਲੱਜਿਆ-ਯੁਕਤ ਹੋ ਕੇ ਉਥੇ ਪੁੱਜਾ ਜਿਥੇ ਕਿ ਗੌਤਮ ਬੁੱਧ ਭਿਖਸ਼ਾ ਮੰਗ

ਰਿਹਾ ਸੀ, ਤੇ ਆਖਿਆ : "ਮਾਨਯੋਗ ਬੁੱਧ ਇਹ ਕੀ ਕਰ ਰਹੇ ਹੋ। ਕਿਉਂ ਰਾਜ ਘਰਾਣੇ ਦੇ ਮਾਣ ਨੂੰ ਮਿੱਟੀ ਵਿੱਚ ਮਿਲਾ ਰਹੇ ਹੋ। ਕੀ ਮੈਂ ਤੁਹਾਨੂੰ ਤੇ ਤੁਹਾਡੇ ਚੇਲਿਆਂ ਨੂੰ ਇੱਕ ਡੰਗ ਦੀ ਰੋਟੀ ਵੀ ਖੁਆਉਣ ਜੋਗਾ ਨਹੀਂ ?" ਗੌਤਮ ਬੁੱਧੇ ਨੇ ਨਿਮਰਤਾ ਨਾਲ ਉੱਤਰ ਦਿੱਤਾ: "ਭਿਖਸ਼ਾ ਮੰਗਣਾ ਮੇਰੀ ਕੁਲਾਰੀਤ ਹੈ।" ਰਾਜਾ ਸੁਧੋਦਨ ਨੇ ਕ੍ਰੋਧ ਭਰੇ ਅਚੰਭੇ ਨਾਲ ਪੁੱਛਿਆ "ਭਿਖਸ਼ਾ ਮੰਗਣਾ ਤੇਰੀ ਕੁਲਾਰੀਤ ਹੈ। ਤੇਰਾ ਪਿਤਾ, ਤੇਰਾ ਪਿਤਾਮਾ ਸੱਤਰਾਂ ਕੁੱਲਾਂ ਤੋਂ ਲੈ ਕੇ ਰਾਜ ਸਿੰਘਾਸਨ ਉੱਤੇ ਬਿਰਾਜਮਾਨ ਰਹੇ ਹਨ। ਭਿਖਸ਼ਾ ਮੰਗਣਾ ਸਾਡੀ ਕੁੱਲ ਦੀ ਰੀਤ ਕਦੋਂ ਤੋਂ ਹੋ ਗਈ ?" ਗੌਤਮ ਬੁੱਧ ਨੇ ਸਨਿਮਰ ਉੱਤਰ ਦਿੱਤਾ : "ਪੂਜਯ ਪਿਤਾ, ਤੁਸੀਂ ਰਾਜ ਕੁੱਲ ਕਸ਼ੱਤਰੀ ਹੋ ਤੇ ਸਿੰਘਾਸਨ ਉਤੇ ਬਿਰਾਜਮਾਨ ਹੋਣਾ ਤੁਹਾਡੀ ਪਰੰਪਰਾ ਤੇ ਅਧਿਕਾਰ ਹੈ। ਮੈਂ ਬੁੱਧ, ਬੁੱਧਾਂ ਦੀ ਕੁੱਲ ਵਿਚੋਂ ਹਾਂ ਅਤੇ ਭਿਖਸ਼ਾ ਮੰਗਣਾ ਅਸਾਡਾ ਧਰਮ ਹੈ। ਇਹ ਧਰਮ ਤਿੰਨ ਕਾਲ ਸਦਾ ਲਈ ਸੁਖਦਾਈ ਹੈ ਪਰ ਸੁਣੋ, ਜਦ ਕਿਸੇ ਨੂੰ ਕੋਈ ਧਨ, ਖਜ਼ਾਨਾ ਲੱਭ ਪਵੇ ਤਾਂ ਉਸ ਦਾ ਧਰਮ ਹੈ ਕਿ ਉਸ ਨੂੰ ਆਪਣੇ ਮਾਤਾ-ਪਿਤਾ ਮਿੱਤਰਾਂ ਸਬੰਧੀਆਂ ਨਾਲ ਵੰਡ ਖਾਵੇ। ਮੈਂ ਵੀ ਧਰਮ ਦਾ ਖਜ਼ਾਨਾ ਲੱਭਿਆ ਹੈ। ਆਉ ਤੁਹਾਨੂੰ ਧਰਮ ਉਪਦੇਸ਼ ਦਿਆਂ।" ਗੌਤਮ ਬੁੱਧ ਦਾ ਪਿਤਾ ਨਿਰੁੱਤਰ ਹੋ ਗਿਆ ਅਤੇ ਉਸ ਦੀ ਭਿਖਸ਼ਾ ਮੰਗਣ ਵਾਲੀ ਚਿੱਪੀ ਆਪਣੇ ਹੱਥ ਵਿਚ ਫੜ ਲਈ ਅਤੇ ਉਸ ਨੂੰ ਮਹਿਲਾਂ ਵਿੱਚ ਲੈ ਗਿਆ।

ਗੌਤਮ ਬੁੱਧ ਦੇ ਕਪਲਵਸਤੂ ਮੁੜ ਆਉਣ ਵੇਲੇ ਗੌਤਮ ਨੂੰ ਬੋਧੀ ਗਿਆਨ ਦੀ ਪ੍ਰਾਪਤੀ ਹੋਇਆਂ ਛੇਵ ਵਰ੍ਹਾ ਬੀਤ ਚੁੱਕਾ ਸੀ। ਗੌਤਮ ਬੁੱਧ ਦੀ ਜੀਵਨੀ, ਇਸ ਸਮੇਂ ਤੱਕ ਤਾਂ ਬੋਧੀਆਂ ਦੀਆਂ ਧਰਮ ਸਾਖੀਆਂ ਤੇ ਧਰਮ ਗ੍ਰੰਥਾਂ ਵਿੱਚ ਸਪਸ਼ਟ ਵਰਣਨ ਕੀਤੀ ਹੋਈ ਹੈ। ਪਰ ਗੌਤਮ ਬੁੱਧ ਦੇ ਜੀਵਨ ਦਾ ਜੋ ਵਿਸਥਾਰ, ਕਪਲਵਸਤੂ ਵਿੱਚ ਮੁੜ ਆਉਣ ਤੋਂ ਪਿਛਲੇਰੇ ਸਮੇਂ ਦਾ ਸਾਖੀਆਂ ਤੇ ਧਰਮ ਗ੍ਰੰਥਾਂ ਵਿੱਚ ਮਿਲਦਾ ਹੈ, ਉਸ ਦਾ ਸਮੇਂ ਵਾਰ ਸਿਲਸਿਲਾ ਉੱਕਾ ਅਸਪਸ਼ਟ ਹੈ। ਅਨੇਕਾਂ ਸਾਖੀਆਂ ਗੌਤਮ ਬੁੱਧ ਦੇ ਜੀਵਨ ਦੀਆਂ ਅੰਕਤ ਹੋਈਆਂ ਮਿਲਦੀਆਂ ਹਨ, ਜਿਨ੍ਹਾਂ ਵਿਚ ਦੱਸਿਆ ਹੋਇਆ ਹੈ ਕਿ ਗੌਤਮ ਬੁੱਧ ਨੇ ਕਿਸ ਅਸਥਾਨ ਉੱਤੇ ਕੀ ਉਪਦੇਸ਼ ਦਿੱਤਾ ਪਰ ਇਹ ਸਪੱਸ਼ਟ ਨਹੀਂ ਕੀਤਾ ਹੋਇਆ ਕਿ ਇਹ ਘਟਨਾ ਕਿਸ ਸਮੇਂ ਹੋਈ। ਇਹ ਸਾਖੀਆਂ ਅਤੇ ਉਪਦੇਸ਼ ਪਾਲੀ ਅਤੇ ਸੰਸਕ੍ਰਿਤ ਦੇ ਧਰਮ ਗ੍ਰੰਥਾਂ ਵਿੱਚ ਲਿਖੇ ਹਨ ਅਤੇ ਬੜੇ ਗੌਰਵਮਈ ਤੇ ਮਨੋਰੰਜਕ ਹਨ। ਇਨ੍ਹਾਂ ਗ੍ਰੰਥਾਂ ਵਿੱਚੋਂ ਪਾਲੀ ਦਾ ਗ੍ਰੰਥ 'ਇਤਿਵੁਤਕ' ਅਤੇ ਸੰਸਕ੍ਰਿਤ ਦਾ ਗ੍ਰੰਥ, 'ਲਲਿਤ ਵਿਸਤਾਰ' ਬਹੁਤ ਪ੍ਰਸਿੱਧ ਹਨ। ਇਨ੍ਹਾਂ ਅਨੇਕ ਸਾਖੀਆਂ ਵਿਚੋਂ ਵਨਗੀ ਮਾਤਰ ਇੱਕ ਦੋ ਸਾਖੀਆਂ ਹੇਠਾਂ ਦਿੰਦੇ ਹਾਂ।

ਕਿਸ਼ਾ ਗੌਤਮੀ ਜੋ ਛੋਟੀ ਉਮਰ ਦੀ ਯੁਵਤੀ ਸੀ, ਜੋ ਉਸ ਦਾ ਵਿਆਹ ਹੋਇਆ ਅਤੇ ਉਸ ਨੂੰ ਇਕ ਬਾਲ ਜਨਮਿਆ। ਉਹ ਬੱਚਾ ਅਜੇ ਵਰ੍ਹੇ ਦਾ ਵੀ ਨਹੀਂ

ਸੀ ਹੋਇਆ, ਕਿ ਕਿਸੇ ਰੋਗ ਨਾਲ ਉਸ ਦੀ ਮ੍ਰਿਤੂ ਹੋ ਗਈ। ਕਿਸ਼ਾ ਗੌਤਮੀ ਨੂੰ ਭਾਰਾ ਸਦਮਾ ਆਪਣੇ ਪਲੇਠੀ ਦੇ ਪੁੱਤਰ ਦੀ ਮ੍ਰਿਤੂ ਦਾ ਪਹੁੰਚਾ। ਉਸ ਦਾ ਦਿਮਾਗ ਹਿੱਲ ਗਿਆ। ਮ੍ਰਿਤੂ ਬਾਲਕ ਨੂੰ ਕੁੱਛੜ ਚੁੱਕੀ ਫਿਰੇ ਤੇ ਲੋਕਾਂ ਨੂੰ ਪੁੱਛਦੀ ਫਿਰੇ ? "ਕਿਉਂ ਜੀ ਕੋਈ ਦਵਾਈ ਹੈ, ਜਿਸ ਨਾਲ ਮੇਰਾ ਪੁੱਤਰ ਫੇਰ ਨੌਂ ਬਰ ਨੌਂ ਹੋ ਜਾਵੇ ?" ਲੋਕੀਂ ਦੇਖਣ ਤੇ ਸਿਰ ਹਿਲਾ ਕੇ ਅੱਗੇ ਚਲੇ ਜਾਣ। ਕਿਸ਼ਾ ਗੌਤਮੀ ਨੇ ਇੱਕ ਭਿਖਸ਼ੂ ਕੋਲ ਵੀ ਇਹੋ ਪ੍ਰਸ਼ਨ ਕੀਤਾ। ਭਿਖਸ਼ੂ ਨੇ ਸਭ ਗੱਲ ਸਮਝੀ ਤੇ ਕਿਸ਼ਾ ਗੌਤਮੀ ਨੂੰ ਕਿਹਾ : ਭੈਣ ਮੇਰੇ ਕੋਲ ਤਾਂ ਇਸ ਰੋਗ ਦਾ ਉਪਾਇ ਕੋਈ ਹੈ ਨਹੀਂ, ਪਰ ਫਲਾਣੇ ਨਗਰ ਵਿਚ ਅੰਬਾਂ ਦੇ ਝੁੰਡ ਵਿੱਚ ਇਕ ਮਹਾਤਮਾ ਉੱਤਰੇ ਹੋਏ ਹਨ ਉਹ ਬੜੇ ਸਿਆਣੇ ਵੈਦ ਹਨ। ਉਨ੍ਹਾਂ ਕੋਲ ਜਾਹ।" ਕਿਸ਼ਾ ਗੌਤਮੀ ਇਉਂ ਗੌਤਮ ਬੁੱਧ ਕੋਲ ਪੁੱਜੀ ਤੇ ਸਾਰੀ ਵਿਥਿਆ ਆਖੀ। ਗੌਤਮ ਬੁੱਧ ਨੇ ਕਿਹਾ, "ਹਾਂ ਬੇਟੀ, ਮੈਂ ਇਸ ਰੋਗ ਦਾ ਇਲਾਜ ਕਰਾਂਗਾ। ਤੂੰ ਦਵਾਈ ਤਿਆਰ ਕਰਨ ਲਈ ਇਕ ਤੋਲਾ ਸਰ੍ਹੋਂ ਦੇ ਦਾਣੇ ਲੈ ਆ ?" ਜਦੋਂ ਕਿਸ਼ਾ ਗੌਤਮੀ ਲੈਣ ਲਈ ਤੁਰਨ ਲੱਗੀ ਤਾਂ ਗੌਤਮ ਬੁੱਧ ਨੇ ਕਿਹਾ : "ਦੇਖੀਂ ਸਰ੍ਹੋਂ ਦੇ ਦਾਣੇ ਅਜਿਹੇ ਘਰੋਂ ਲਿਆਵੀਂ ਜਿਥੇ ਕੋਈ ਮੌਤ ਨਾ ਹੋਈ ਹੋਵੇ।" ਕਿਸ਼ਾ ਗੌਤਮੀ ਇਸ ਰਹੱਸ ਨੂੰ ਨਾ ਸਮਝੀ ਤੇ ਨਗਰ ਵਿੱਚ ਜਾ ਕੇ ਇੱਕ ਘਰੋਂ ਇਕ ਤੋਲਾ ਸਰ੍ਹੋਂ ਦੇ ਦਾਣੇ ਆਪਣੇ ਰੋਗੀ ਪੁੱਤਰ ਦੀ ਦਵਾਈ ਬਣਾਉਣ ਲਈ ਮੰਗੇ। ਘਰ ਵਾਲਿਆਂ ਝੱਟ ਸਰ੍ਹੋਂ ਦੇ ਦਾਣੇ ਦਿੱਤੇ। ਤਦ ਕਿਸ਼ਾ ਗੌਤਮੀ ਨੇ ਪੁੱਛਿਆ: "ਕਿਉਂ ਜੀ, ਤੁਹਾਡੇ ਘਰ ਕੋਈ ਮੌਤ ਤਾਂ ਨਹੀਂ ਹੋਈ ?" ਅੱਗੋਂ ਉੱਤਰ ਮਿਲਿਆ, "ਅਜੇ ਤਾਂ ਮਹੀਨਾ ਨਹੀਂ ਹੋਇਆ ਕਿ ਦੋ ਮੌਤਾਂ ਉਪਰਥੱਲੀ ਇਸ ਘਰ ਵਿੱਚ ਹੋ ਚੁੱਕੀਆਂ ਹਨ।" ਤਦ ਕਿਸ਼ਾ ਗੌਤਮੀ ਅਗਲੇ ਘਰ ਗਈ ਅਤੇ ਉਥੇ ਵੀ ਉਹੋ ਪ੍ਰਸ਼ਨ ਕੀਤਾ। ਉੱਤਰ ਮਿਲਿਆ, "ਭੋਲੀਏ, ਇਹ ਗੱਲ ਤੂੰ ਕੀ ਪੁੱਛੀ। ਜੋ ਮਰ ਗਏ ਉਹ ਬਹੁਤੇ ਹਨ। ਪਿੱਛੇ ਜਿਊਂਦੇ ਰਹਿਣ ਵਾਲੇ ਥੋੜ੍ਹੇ। ਇਉਂ ਕਿਸ਼ਾ ਗੌਤਮੀ ਘਰ-ਘਰ ਇੱਕ ਤੋਲਾ ਸਰ੍ਹੋਂ ਦਾ ਦਾਣੇ ਮੰਗਦੀ ਫਿਰੀ, ਪਰ ਕੋਈ ਅਜਿਹਾ ਦਰ ਘਰ ਨਾ ਲੱਭਾ ਜਿੱਥੇ ਕਦੇ ਮੌਤ ਨਾ ਹੋਈ ਹੋਵੇ। ਬੇਆਸ ਹੋ ਕੇ ਗੌਤਮ ਬੁੱਧ ਕੋਲ ਪਰਤ ਆਈ ਤੇ ਆ ਕੇ ਸਭ ਹਾਲ ਕਹਿ ਸੁਣਾਇਆ। ਗੌਤਮ ਬੁੱਧ ਨੇ ਕਰੁਣਾ ਭਰੇ ਬਚਨ ਕੀਤੇ : "ਪੁੱਤਰੀ ਸੰਸਾਰ ਦੀ ਇਹੋ ਗਤੀ ਹੈ ਜੋ ਤੂੰ ਸੁਣ ਆਈ ਹੈਂ। ਜੋ ਜਨਮਿਆ ਹੈ, ਉਸ ਮਰਨਾ ਹੈ। ਕੋਈ ਕੁੱਲ ਕੋਈ ਘਰ ਅਜਿਹਾ ਨਹੀਂ ਜਿਥੇ ਸਬੰਧੀਆਂ, ਪਿਆਰਿਆਂ ਦਾ ਵਿਛੋੜਾ ਮੌਤ ਕਰਕੇ ਨਹੀਂ ਹੋਇਆ। ਤਾਂ ਤੇ ਆਪਣੇ ਪੁੱਤਰ ਦੀ ਮ੍ਰਿਤੂ ਦਾ ਸ਼ੋਕ ਤਿਆਗ।" ਇਉਂ ਆਖਿਆ ਤੇ ਫੇਰ ਕਿਸ਼ਾ ਗੌਤਮੀ ਨੂੰ ਧਰਮ ਦਾ ਉਪਦੇਸ਼ ਦਿੱਤਾ। ਕਿਸ਼ਾ ਗੌਤਮੀ ਦੀ ਬੁੱਧੀ ਪ੍ਰਕਾਸ਼ ਹੋ ਆਈ ਅਤੇ ਉਹ ਜੀਵਨ ਮੌਤ ਦੇ ਤਾਤਪ੍ਰਜ ਨੂੰ ਸਮਝਣ ਲੱਗ ਪਈ। ਕਿਸ਼ਾ ਗੌਤਮੀ ਬੁੱਧ ਦੀ ਆਗਿਆ ਪਾ ਕੇ ਭਿਖਸ਼ਣੀ ਬਣ ਗਈ।

ਇਕ ਵਾਰੀ ਦੀ ਗੱਲ ਹੈ ਜੁ ਸੁਨਪ੍ਰਾਂਤ ਦਾ ਇਕ ਧਨੀ ਸ਼ਾਹੂਕਾਰ ਸਭ ਕੁਝ ਤਿਆਗ ਕੇ ਭਿਖਸ਼ੂ ਬਣ ਗਿਆ। ਉਸ ਨੂੰ ਆਗਿਆ ਹੋਈ ਕਿ ਆਪਣੇ ਨਗਰ

ਅਤੇ ਆਪਣੇ ਸਾਕ ਸਬੰਧੀਆਂ ਵਿੱਚ ਜਾ ਕੇ ਧਰਮ ਦਾ ਪ੍ਰਚਾਰ ਕਰੇ। ਉਸ ਨੇ ਬੇਨਤੀ ਕੀਤੀ : "ਮਹਾਰਾਜ ਮੇਰੇ ਨਗਰਵਾਸੀ ਅਤੇ ਸਾਕ ਸਬੰਧੀ ਬੜੇ ਕਰੂਰ ਤੇ ਮਾਰਖੋਰੇ ਹਨ।" ਗੌਤਮ ਬੁੱਧ ਨੇ ਉਸ ਕੋਲੋਂ ਪੁੱਛਿਆ: "ਜੇ ਉਹ ਤੈਨੂੰ ਮੰਦਾ ਬੋਲਣ ਤਾਂ ਕੀ ਉੱਤਰ ਦੇਵੇਂਗਾ?" ਭਿਖਸ਼ੂ ਨੇ ਕਿਹਾ: "ਮੈਂ ਕੋਈ ਉੱਤਰ ਨਹੀਂ ਦਿਆਂਗਾ।" ਗੌਤਮ ਨੇ ਫੇਰ ਕਿਹਾ: ਜੇ ਉਹ ਤੈਨੂੰ ਮਾਰਨ ਤਾਂ ਭਿਖਸ਼ੂ ਨੇ ਕਿਹਾ : "ਮੈਂ ਸ਼ਾਂਤਮਈ ਰਹਾਂਗਾ।" ਸ਼ਾਂਤਮਈ ਰਹਾਂਗਾ ਗੌਤਮ ਬੁੱਧ ਨੇ ਫੇਰ ਪੁੱਛਿਆ "ਜੇ ਉਹ ਤੈਨੂੰ ਕਤਲ ਕਰਨ ਲੱਗਣ?" ਭਿਖਸ਼ੂ ਨੇ ਕਿਹਾ : "ਮਹਾਰਾਜ ਜੀਵਨ, ਮ੍ਰਿਤੂ ਭਿਖਸ਼ੂ ਲਈ ਇਕੋ ਸਮਾਨ ਹਨ। ਮੇਰੇ ਮਨ ਵਿੱਚ ਨਾ ਹੀ ਜੀਵਤ ਰਹਿਣ ਦੀ ਅਤੇ ਨਾ ਹੀ ਮਰਨ ਦੀ ਇੱਛਾ ਹੈ।" ਇਹ ਉੱਤਰ ਸੁਣ ਕੇ ਗੌਤਮ ਬੁੱਧ ਪ੍ਰਸੰਨ ਹੋਏ ਅਤੇ ਆਖਿਆ। "ਹੇ ਭਿਖਸ਼ੂ ਤੂੰ ਧਰਮ ਦਾ ਤਤ੍ਵ ਬੁੱਝ ਲਿਆ ਹੈ। ਜਾਹ ਜਾ ਕੇ ਧਰਮ ਦਾ ਪ੍ਰਚਾਰ ਕਰ।"

ਅਜਿਹੇ ਉਪਦੇਸ਼ ਗੌਤਮ ਬੁੱਧ ਦੀਆਂ ਕਈ ਦਰਜਨਾਂ ਸਾਖੀਆਂ ਵਿੱਚ ਅੰਕਤ ਹਨ। ਇਨ੍ਹਾਂ ਉਪਦੇਸ਼ਾਂ ਦਾ ਅਜਿਹਾ ਡੂੰਘਾ ਪ੍ਰਭਾਵ ਲੋਕਾਂ ਦੇ ਮਨਾਂ ਉੱਤੇ ਪਿਆ ਕਿ ਸੈਂਕੜੇ ਵਰ੍ਹਿਆਂ ਤੱਕ ਲੱਖਾਂ ਕਰੋੜਾਂ ਨਰ ਨਾਰੀ, ਇਨ੍ਹਾਂ ਉਪਦੇਸ਼ਾਂ ਦੇ ਸਾਂਚੇ ਵਿੱਚ ਆਪਣਾ ਜੀਵਨ ਢਾਲਦੇ ਰਹੇ। ਕਹਿੰਦੇ ਹਨ ਕਿ ਗਿਆਰਵੀਂ ਸਦੀ ਈਸਵੀ ਵਿਚ ਜਦੋਂ ਬਖਤਿਆਰ ਖਿਲਜੀ ਨੇ ਦੋ ਤਿੰਨ ਸੌ ਘੋੜ ਚੜ੍ਹੇ ਮੁਸਲਮਾਨਾਂ ਨਾਲ ਮੱਧਭਾਰਤ ਅਤੇ ਬਿਹਾਰ ਤੱਕ ਲੁੱਟ ਮਾਰ ਤੇ ਕਤਲ ਖ਼ੂਨ ਕੀਤਾ ਤਾਂ ਉਸ ਨੇ ਨਾਲੰਦਾ ਦਾ ਹਜ਼ਾਰ ਵਰ੍ਹੇ ਪੁਰਾਣਾ ਜਗਤ ਪ੍ਰਸਿੱਧ ਵਿਸ਼ਵ ਵਿਦਿਆਲਾ ਜਿਸ ਵਿੱਚ ਕਿ ਵੀਹ ਲੱਖ ਹਸਤ ਲਿਖਤ ਪੁਸਤਕਾਂ ਸਨ ਤੇ ਦਸ ਹਜ਼ਾਰ ਵਿਦਿਆਰਥੀ ਅਤੇ ਇਕ ਹਜ਼ਾਰ ਮਹਾਨ ਵਿਦਵਾਨ ਪੜ੍ਹਾਉਣ ਵਾਲੇ ਪੰਡਿਤ ਰਹਿੰਦੇ ਸਨ, ਅਗਨੀ ਭੇਟ ਕਰ ਦਿੱਤਾ ਅਤੇ ਵਿਦਿਆਰਥੀਆਂ ਨੂੰ ਕਤਲ ਕਰ ਦਿੱਤਾ। ਪੜ੍ਹਾਉਣ ਵਾਲੇ ਅਧਿਆਪਕ ਭਿਖਸ਼ੂ ਪੰਡਿਤਾਂ ਨੂੰ ਪਕੜ ਕੇ ਬੇੜੀਆਂ ਵਿੱਚ ਚਾੜ੍ਹ ਕੇ ਗੰਗਾ ਨਦੀ ਵਿੱਚ ਡੋਬ ਦਿੱਤਾ ਤਾਂ ਦੱਸਦੇ ਹਨ ਕਿ ਕਿਸੇ ਭਿਖਸ਼ੂ ਨੇ ਆਪਣੇ ਬਚਾਅ ਲਈ ਉਂਗਲੀ ਤੱਕ ਵੀ ਨਾ ਹਿਲਾਈ ਤੇ ਬੋਧੀ ਸੰਘ ਵਿੱਚ ਪ੍ਰਵੇਸ਼ ਹੋਣ ਸਮੇਂ ਜੋ ਗੁਰਮੰਤ੍ਰ ਦੱਸਿਆ ਜਾਂਦਾ ਹੈ :

"ਬੁੱਧਮ ਸ਼ਰਨਮ ਗੱਛਮਿ।
ਧੱਮਮ ਸ਼ਰਨਮ ਗੱਛਮਿ।
ਸੰਘਮ ਸ਼ਰਨਮ ਗੱਛਮਿ।"

ਇਹ ਗੁਰਮੰਤ੍ਰ ਪੜ੍ਹਦੇ ਰਹੇ ਅਤੇ ਬਿਨਾਂ ਹੱਥ ਪੈਰ ਹਿਲਾਏ ਨਦੀ ਵਿੱਚ ਡੁੱਬ ਮੋਏ।

ਇਉਂ ਦੇਸ਼ ਵਿੱਚ ਭ੍ਰਮਣ ਕਰਦਿਆਂ ਅਤੇ ਧਰਮ ਪ੍ਰਚਾਰ ਕਰਦਿਆਂ ਕਰਵਾਉਂਦਿਆਂ, ਗੌਤਮ ਬੁੱਧ ਨੇ ਪੰਜਤਾਲੀ ਵਰ੍ਹੇ ਬਿਤਾਏ। ਇਨ੍ਹਾਂ ਵਰ੍ਹਿਆਂ ਵਿਚ

ਹੀ ਗੌਤਮ ਦੇ ਚਾਚੇ ਦਾ ਪੁੱਤਰ ਭਰਾ, ਆਨੰਦ, ਭਿਖਸ਼ੂ ਬਣਿਆ ਅਤੇ ਪੂਰੇ ਪੰਦਰਾਂ ਸਾਲ, ਗੌਤਮ ਬੁੱਧ ਦੇ ਦੇਹਾਂਤ ਹੋਣ ਤੱਕ ਸਦਾ ਗੌਤਮ ਬੁੱਧ ਦੇ ਨਾਲ ਰਿਹਾ ਅਤੇ ਬੜੀ ਪ੍ਰੇਮਾ ਭਗਤੀ ਨਾਲ ਗੌਤਮ ਬੁੱਧ ਦੀ ਸੇਵਾ ਕਰਦਾ ਰਿਹਾ। ਇਨ੍ਹਾਂ ਦਿਨਾਂ ਵਿੱਚ ਹੀ ਇੱਕ ਹੋਰ ਚਚੇਰਾ ਭਾਈ ਦੇਵਦੱਤ ਭਿਖਸ਼ੂ ਬਣਿਆ ਪਰ ਉਹ ਗੌਤਮ ਬੁੱਧ ਨਾਲ ਬੜਾ ਭਾਰੀ ਸ਼ਰੀਕਾ ਤੇ ਈਰਖਾ ਕਰਨ ਲੱਗਾ ਅਤੇ ਬੜੇ ਯਤਨ ਉਸ ਨੇ ਗੌਤਮ ਬੁੱਧ ਦੀ ਨਿੰਦਾ ਅਤੇ ਸੰਘ ਦੀ ਹਾਨੀ ਕਰਨ ਦੇ ਕੀਤੇ। ਰਾਜਗ੍ਰਿਹਿ ਦਾ ਮਹਾਰਾਜ ਬਿੰਬਸਾਰ ਜੋ ਕਿ ਗੌਤਮ ਬੁੱਧ ਨਾਲ ਸ਼ਰਧਾ ਭਗਤੀ ਰੱਖਦਾ ਸੀ, ਉਹ ਮਰ ਚੁੱਕਾ ਸੀ ਅਤੇ ਉਸ ਦਾ ਪੁੱਤਰ ਅਜਾਤਸ਼ਤਰੂ ਰਾਜ ਸਿੰਘਾਸਨ ਉੱਤੇ ਬੈਠਾ ਸੀ। ਦੇਵਦੱਤ ਨੇ ਅਜਾਤਸ਼ਤਰੂ ਨੂੰ ਗੌਤਮ ਬੁੱਧ ਅਤੇ ਉਸਦੇ ਸੰਘ ਦੇ ਵਿਰੁੱਧ ਬੜਾ ਭੜਕਾਇਆ ਅਤੇ ਰਾਜ ਸ਼ਕਤੀ ਤੇ ਰਾਜ ਕਰਮਚਾਰੀਆਂ ਦੀ ਸਹਾਇਤਾ ਨਾਲ ਗੌਤਮ ਬੁੱਧ ਦੇ ਸਰੀਰ, ਗੌਤਮ ਬੁੱਧ ਦੀ ਕੀਰਤੀ, ਅਤੇ ਉਸ ਦੇ ਸੰਘ ਦੀ ਹਾਨੀ ਕਰਨ ਦਾ ਯਤਨ ਕੀਤਾ। ਗੌਤਮ ਬੁੱਧ ਦੇ ਜੀਵਨ ਦੀਆਂ ਇਹ ਘਟਨਾਵਾਂ ਪੜ੍ਹੀਦੀਆਂ ਹਨ ਤਾਂ ਸਿੱਖ ਗੁਰੂਆਂ ਦੀਆਂ ਜੀਵਨ ਘਟਨਾਵਾਂ ਵਿਸ਼ੇਸ਼ ਕਰਕੇ ਗੁਰੂ ਅਰਜਨ ਦੀ ਸ਼ਹੀਦੀ ਅਤੇ ਪ੍ਰਿਥੀ ਚੰਦ ਅਤੇ ਧੀਰਮੱਲ ਦੇ ਕੁਟਲ ਕਰਮ ਆਪ ਮੁਹਾਰੇ ਅੱਖਾਂ ਅੱਗੇ ਆ ਜਾਂਦੇ ਹਨ ਅਤੇ ਅਚੰਭਤ ਹੋਈਦਾ ਹੈ ਕਿ ਤਵਾਰੀਖ ਕਿਵੇਂ ਕਿਸੇ ਵਚਿੱਤ੍ਰ ਤੇ ਗੁਪਤ ਸ਼ਕਤੀ ਦੇ ਅਧੀਨ ਹੋਕੇ ਪੁਰਾਣੀਆਂ ਬੀਤ ਚੁੱਕੀਆਂ ਘਟਨਾਵਾਂ ਸਮਾਂ ਪਾ ਕੇ ਮੁੜ ਵਰਤਾ ਦਿੰਦੀ ਹੈ।

ਗੌਤਮ ਬੁੱਧ ਦੀ ਮ੍ਰਿਤੂ ਤੋਂ ਪਹਿਲੇ ਪੰਜਾਂ ਛੇਆਂ ਦਿਨਾਂ ਦੇ ਵਾਕਿਆਤ ਬੜੇ ਵਿਸਥਾਰ ਨਾਲ ਅੰਕਤ ਹੋਏ ਸਾਡੇ ਤੱਕ ਪੁੱਜੇ ਹਨ। ਬਨਾਰਸ ਤੋਂ ਉੱਤਰ-ਪੂਰਬ ਵੱਲ ਇਕ ਸੌ ਵੀਹ ਕੋਹਾਂ ਦੀ ਵਿੱਥ ਉੱਤੇ ਅਤੇ ਕਪਲਵਸਤੂ ਤੋਂ ਕੋਈ ਅੱਸੀ ਮੀਲ ਪੂਰਬ ਦੀ ਗੁੱਠੇ, ਕਸ਼ਿਨਾਰ ਨਾਮੀ ਨਗਰ ਵਸਦਾ ਸੀ। ਉਸ ਦੇ ਕੋਲ ਇਕ ਪਿੰਡ ਪਾਵਾ ਨਾਮੀ ਵਿੱਚ ਇਕ ਚੁੰਡ ਨਾਮੀ ਸੁਨਿਆਰਾ ਰਹਿੰਦਾ ਸੀ, ਜਿਸ ਨੇ ਕਿ ਇੱਕ ਅੰਬਾਂ ਦੇ ਝੁੰਡ ਵਿਚ ਕੁਟੀਆ ਬਣਾ ਕੇ ਸੰਘ ਨੂੰ ਦਾਨ ਕੀਤਾ ਹੋਇਆ ਸੀ। ਗੌਤਮ ਬੁੱਧ ਦੀ ਆਯੂ ਇਸ ਸਮੇਂ ਅੱਸੀਆਂ ਵਰ੍ਹਿਆਂ ਦੀ ਸੀ ਜਦੋਂ ਉਹ ਚੁਮਾਸਾ ਕੱਟਣ ਦੇ ਖਿਆਲ ਨਾਲ ਇਸ ਕੁਟੀਆ ਵਿਚ ਆ ਟਿਕੇ ਤੇ ਚੁੰਡ ਨੇ ਗੌਤਮ ਬੁੱਧ ਅਤੇ ਉਸ ਦੇ ਚੇਲਿਆਂ ਨੂੰ ਦੂਜੇ ਦਿਨ ਰੋਟੀ ਖਾਣ ਲਈ ਨਿਉਂਦਾ ਦਿੱਤਾ। ਲਿਖਿਆ ਹੈ ਕਿ ਚੁੰਡ ਨੇ 'ਮਧੂਸ਼ੂਕ੍ਰ' ਭੋਜਨ ਕਰਨ ਲਈ ਦਿੱਤਾ। ਇਹ 'ਮਧੂਸ਼ੂਕ੍ਰ' ਸ਼ਹਿਦ ਵਿਚ ਪਾਇਆ ਹੋਇਆ ਸੂਰ ਦੇ ਮਾਸ ਦਾ ਮੁਰੱਬਾ ਸੀ ਜਾਂ ਕੋਈ ਹੋਰ ਭੋਜਨ ਇਸ ਬਾਰੇ ਮੱਤ ਭੇਦ ਹਨ ਪਰ ਇਹ ਭੋਜਨ ਖਾ ਕੇ ਗੌਤਮ ਬੁੱਧ ਨੂੰ ਮਰੋੜ ਲੱਗ ਗਏ। ਪਾਵਾ ਪਿੰਡ ਦੇ ਕੁਸ਼ਿਨਾਰਾ ਨਗਰ ਦੇ ਵਿਚਕਾਰ ਇੱਕ ਨਦੀ, ਕੁਕੱਸ਼ਟਾ ਨਾਮੀ ਵਗਦੀ ਸੀ। ਜਦ ਇਸ ਨਦੀ ਉੱਤੇ ਗੌਤਮ ਬੁੱਧ ਪੁੱਜਾ ਤਾਂ ਉਸ ਨੂੰ ਬਹੁਤ ਤ੍ਰੇਹ ਲੱਗੀ ਤੇ ਫੇਰ ਮਰੋੜ ਲੱਗ ਗਏ। ਇਥੇ ਗੌਤਮ ਬੁੱਧ ਨੇ ਇਸ਼ਨਾਨ ਕੀਤਾ। ਇਹ ਉਸ ਦਾ ਅੰਤਿਮ ਇਸ਼ਨਾਨ ਸੀ। ਗੌਤਮ ਬੁੱਧ ਨੇ ਦੇਖ ਲਿਆ ਕਿ ਉਸ ਦਾ ਅੰਤਿਮ

ਸਮਾਂ ਨੇੜੇ ਆ ਗਿਆ ਹੈ ਤੇ ਇਹ ਵਿਚਾਰ ਕੇ ਜੇ ਕੋਈ ਚੁੰਡ ਉੱਤੇ ਦੋਸ਼ ਨਾ ਧਰੇ, ਆਨੰਦ ਨੂੰ ਆਖਿਆ, 'ਜਿਸ ਵੇਲੇ ਅਸੀਂ ਸੰਸਾਰ ਤਿਆਗ ਜਾਈਏ ਤਾਂ ਚੁੰਡ ਨੂੰ ਕਹਿਣਾ ਕਿ ਜੋ ਉਸ ਦਾ ਅੰਤਮ ਬਾਰ ਦਾ ਭੋਜਨ ਅਸਾਂ ਛਕਿਆ ਹੈ ਉਸ ਦਾ ਮਹਾਨ ਸ਼ੁਭ ਫਲ ਚੁੰਡ ਨੂੰ ਅਗਲੇ ਜਨਮ ਵਿਚ ਮਿਲੇਗਾ। ਜੇ ਉਹ ਕੋਈ ਸੰਦੇਹ ਕਰ ਤਾਂ ਹੇ ਅਨੰਦ ਤੂੰ ਉਸ ਨੂੰ ਕਹੀਂ ਕਿ ਮੈਂ ਇਹ ਬਚਨ ਆਪ ਤਥਾਗਤ (ਭਾਵ, ਗੌਤਮ ਬੁੱਧ) ਕੋਲੋਂ ਸ਼ਰਵਣ ਕੀਤੇ ਹਨ। ਹੇ ਅਨੰਦ ਦੋ ਦਾਨ ਮਹਾਂਦਾਨ ਜਾਣੋ। ਇਕ ਉਹ ਭੋਜਨ ਜੋ ਸੁਜਾਤੀ ਨੇ ਪਿੱਪਲ ਦੇ ਬ੍ਰਿਛ ਹੇਠਾਂ ਅਸਾਨੂੰ ਛਕਾਇਆ ਤੇ ਦੂਜਾ ਉਹ ਭੋਜਨ ਜੋ ਚੁੰਡ ਨੇ ਤਥਾਗਤ ਨੂੰ ਅੰਤਿਮ ਵਾਰ ਛਕਾਇਆ। ਕਕੁੰਸ਼ਟਾ ਨਦੀ ਪਾਰ ਕਰਕੇ ਗੌਤਮ ਬੁੱਧ ਹੌਲੀ ਹੌਲੀ ਚੇਲਿਆਂ ਸਮੇਤ ਕੁਸ਼ਿਨਾਰ ਨਗਰ ਵੱਲ ਨੂੰ ਚੱਲੇ। ਇਉਂ ਕੁਸ਼ਿਨਾਰ ਨਗਰ ਸਮੀਪ ਹਿਰਣਯਾਵਤੀ ਨਦੀ ਦੇ ਕੰਢੇ 'ਤੇ ਪਹੁੰਚ ਗਏ ਤਾਂ ਗੌਤਮ ਬੁੱਧ ਨੇ ਲੇਟਣ ਦੀ ਇੱਛਾ ਪਰਗਟ ਕੀਤੀ। ਸਾਲ੍ਹ ਦੇ ਬ੍ਰਿਖਾਂ ਹੇਠਾਂ ਆਪਣਾ ਮੂੰਹ ਦੱਖਣ ਵੱਲ ਕਰਕੇ ਗੌਤਮ ਬੁੱਧ ਇਕ ਕੰਬਲੀ ਉੱਤੇ ਲੇਟ ਗਏ ਅਤੇ ਆਨੰਦ ਨੂੰ ਆਪਣੇ ਅੰਤਿਮ ਸਸਕਾਰ ਬਾਰੇ ਬੜੇ ਵਿਸਥਾਰ ਨਾਲ ਹਦਾਇਤਾਂ ਕੀਤੀਆਂ। ਬੋਧੀ ਸੰਘ ਦੇ ਨਿਯਮਾਂ ਬਾਰੇ ਵੀ ਕੁਝ ਅੰਤਿਮ ਹਦਾਇਤਾਂ ਕੀਤੀਆਂ। ਜਦੋਂ ਤ੍ਰਿਕਾਲਾਂ ਪਈਆਂ ਤਾਂ ਆਨੰਦ ਕੋਲੋਂ ਸਬਰ ਨਾ ਹੋ ਸਕਿਆ ਤੇ ਉਹ ਲਾਂਭੇ ਜਾ ਕੇ ਰੋਣ ਲੱਗ ਗਿਆ। ਗੌਤਮ ਬੁੱਧ ਨੇ ਉਸ ਨੂੰ ਆਪਣੇ ਕੋਲ ਬੁਲਾਇਆ ਤੇ ਆਖਿਆ: "ਅਹੋ ਆਨੰਦ, ਰੁਦਨ ਨਾ ਕਰੋ। ਸ਼ੋਕ ਨੂੰ ਤਿਆਗੋ। ਤਥਾਗਤ ਦੇ ਉਪਦੇਸ਼ਾਂ ਦੀ ਸਮ੍ਰਿਤੀ ਕਰ। ਜੋ ਜਨਮਿਆ ਹੈ, ਉਹ ਅਵੱਸ਼ ਮ੍ਰਿਤੂ ਨੂੰ ਪ੍ਰਾਪਤ ਕਰੇਗਾ। ਇਹ ਸਰੀਰ ਬਿਨਸਨਹਾਰ ਹੈ। ਜੋ ਬਣਿਆ ਹੈ, ਸੋ ਭੱਜੇਗਾ, ਇਹ ਨਿਯਮ ਅਟਲ ਹੈ। ਪਿਆਰੇ ਆਨੰਦ ਤੇਰਾ ਵੀ ਇਸ ਸੰਸਾਰ ਦੇ ਮਾਯਾ ਜਾਲ ਵਿਚੋਂ ਛੁਟਕਾਰਾ ਹੋਵੇਗਾ ਤੇ ਅਗਲੇ ਜਨਮ ਤੂੰ ਨਿਸ਼ਚੇ ਨਿਰਵਾਣ ਗਤੀ ਨੂੰ ਪ੍ਰਾਪਤ ਹੋਵੇਂਗਾ।" ਇਉਂ ਬਚਨ ਕੀਤੇ ਤੇ ਬਾਕੀ ਚੇਲਿਆਂ ਨੂੰ ਸੰਬੋਧਨ ਕਰਕੇ ਕਿਹਾ : "ਆਨੰਦ ਨੇ ਚਿਰੰਕਾਲ ਪਿਆਰ ਤੇ ਭਗਤੀ ਨਾਲ ਅਸਾਡੀ ਸੇਵਾ ਕੀਤੀ ਹੈ।"

ਜਦੋਂ ਅੱਧੀ ਰਾਤ ਹੋਈ ਤਦ ਕੁਸ਼ਿਨਾਰ ਨਗਰ ਦਾ ਵਾਸੀ ਇਕ ਦਰਸ਼ਨਵੇਤਾ ਬ੍ਰਾਹਮਣ ਉਥੇ ਆਇਆ ਤੇ ਗੌਤਮ ਬੁੱਧ ਨਾਲ ਵਾਰਤਾਲਾਪ ਕਰਨ ਦੀ ਇੱਛਾ ਪ੍ਰਗਟ ਕੀਤੀ। ਆਨੰਦ ਨੇ ਰੋਕਿਆ ਤਾਂ ਗੌਤਮ ਬੁੱਧ ਨੇ ਆਵਾਜ਼ ਸੁਣ ਕੇ ਪੁੱਛਿਆ, "ਕੌਣ ਹੈ?" ਜਦੋਂ ਆਨੰਦ ਨੇ ਸੁੱਭਦ੍ਰ ਦੀ ਮਨੋਕਾਮਨਾ ਦੱਸੀ ਤਾਂ ਗੌਤਮ ਬੁੱਧ ਨੇ ਕਿਹਾ : "ਉਸ ਨੂੰ ਮੇਰੇ ਕੋਲ ਆਉਣ ਦਿਓ।" ਸੁਭੱਦ੍ਰ ਨੇ ਪ੍ਰਸ਼ਨ ਕੀਤਾ : ਛੇ ਸ਼ਾਸਤਰਾਂ ਵਿਚੋਂ ਜੋ ਦਰਸ਼ਨ ਮੱਤ ਦਰਸਾਏ ਹਨ, ਉਨ੍ਹਾਂ ਤੋਂ ਪਰ੍ਹੇ ਕੋਈ ਹੋਰ ਦਰਸ਼ਨ ਮਤ ਵੀ ਹੈ? ਗੌਤਮ ਬੁੱਧ ਨੇ ਉੱਤਰ ਦਿੱਤਾ : ਅਹੋ ਸੁਭੱਦ੍ਰ ਇਹ ਸਮਾਂ ਅਜਿਹੇ ਪ੍ਰਸ਼ਨੋਤ੍ਰ ਕਰਨ ਦਾ ਨਹੀਂ ਹੈ। ਤੱਤ੍ਵ ਗਿਆਨ ਦੀ ਪ੍ਰਾਪਤੀ ਦਾ ਇਕੋ ਰਾਹ ਹੈ, ਜੋ ਅਸਾਂ ਧਰਮ ਦੇ ਉਪਦੇਸ਼ ਦਿੱਤੇ ਹਨ। ਬਹੁਤ ਨਰ ਨਾਰੀ ਇਸ ਧਰਮ ਦੇ ਮਾਰਗ ਉੱਤੇ ਚੱਲੇ ਹਨ, ਕਾਮ, ਕ੍ਰੋਧ, ਮੋਹ ਆਦਿ ਵਿਕਾਰ ਉਨ੍ਹਾਂ ਦੇ ਨਾਸ਼ ਹੋਏ

ਹਨ। ਭਰਮ ਤੇ ਅਵਿੱਦਿਆ ਦਾ ਉਨ੍ਹਾਂ ਦੇ ਹਿਰਦੇ ਵਿਚ ਅਭਾਵ ਹੋਇਆ ਹੈ ਅਤੇ ਪਰਮਾਨੰਦ ਤੇ ਵਿਸ਼ਵ ਮੈਤ੍ਰੀ ਦੀ ਪ੍ਰਾਪਤੀ ਹੋਈ ਹੈ। ਉਹ ਜੀਵਨ ਮੁਕਤਿ ਜੀਵਨ ਨਿਰਵਾਣ ਗਤੀ ਨੂੰ ਪ੍ਰਾਪਤ ਹੋਏ ਹਨ। ਸੁਭੱਦ੍ਰ, ਇਹ ਅਸਾਡੇ ਬਚਨ ਗ੍ਰੰਥਾਂ ਸ਼ਾਸਤਰਾਂ ਵਿਚੋਂ ਪੜ੍ਹੇ ਸੁਣੇ ਸਲੋਕ ਸੂਤ੍ਰ ਨਹੀਂ ਹਨ। ਇਹ ਜੀਵਨ ਵਿੱਚ ਵਾਪਰੇ ਤੇ ਤਜਰਬਾ ਕੀਤੇ ਹੋਏ ਤੱਤ੍ਰ ਗਿਆਨ ਦਾ ਸਾਰੰਸ਼ ਹੈ। ਇਸ ਧਰਮ ਮਾਰਗ ਉੱਤੇ ਅਸੀਂ ਆਪ ਜੀਵਨ ਪ੍ਰਯੰਤ ਚੱਲ ਕੇ ਜੀਵਨ ਨਿਰਵਾਣ ਗਤੀ ਨੂੰ ਪ੍ਰਾਪਤ ਹੋਏ ਹਾਂ।" ਇਹ ਸੁਣ ਸੁਭੱਦ੍ਰ ਬੜਾ ਪ੍ਰਭਾਵਿਤ ਹੋਇਆ ਤੇ ਬੇਨਤੀ ਕੀਤੀ ਕਿ ਮੈਨੂੰ ਸੰਘ ਵਿੱਚ ਸ਼ਾਮਿਲ ਹੋਣ ਦੀ ਆਗਿਆ ਦਿੱਤੀ ਜਾਵੇ। ਸੰਘ ਦਾ ਇਕ ਨਿਯਮ ਸੀ ਕਿ ਜਦੋਂ ਕਿਸੇ ਹੋਰ ਦਰਸ਼ਨ ਮਤ ਦਾ ਅਨੁਯਾਈ ਬੋਧੀ ਸੰਘ ਵਿੱਚ ਸ਼ਾਮਿਲ ਹੋਣ ਦੀ ਇੱਛਾ ਪ੍ਰਗਟ ਕਰੇ ਤਾਂ ਉਸ ਨੂੰ ਚਾਰ ਮਹੀਨੇ ਉਡੀਕਣਾ ਪੈਂਦਾ ਸੀ, ਤਾਂ ਜੋ ਉਹ ਕਿਸੇ ਭਰਮ ਭੁਲੇਖੇ ਹੇਠਾਂ ਸੰਘ ਵਿੱਚ ਪ੍ਰਵੇਸ਼ ਨਾ ਕਰ ਬੈਠੇ। ਪਰ ਸੁਭੱਦ੍ਰ ਨੂੰ ਗੌਤਮ ਬੁੱਧ ਨੇ ਉਸ ਸਮੇਂ ਸੰਘ ਵਿਚ ਸ਼ਾਮਿਲ ਹੋਣ ਦੀ ਆਗਿਆ ਦੇ ਦਿੱਤੀ। ਫੇਰ ਸਾਰਿਆਂ ਨੂੰ ਸੰਬੋਧਨ ਕਰ ਕੇ ਕਿਹਾ : "ਜਦ ਤਥਾਗਤ ਇਸ ਸੰਸਾਰ ਨੂੰ ਤਿਆਗ ਦੇਵੇ ਅਤੇ ਅਸਾਡਾ ਸਰੀਰ ਤੁਹਾਡੇ ਸਾਹਮਣੇ ਨਾ ਰਹੇ ਤਾਂ ਇਸ ਭਰਮ ਵਿੱਚ ਕਦਾਚਿਤ ਨਾ ਪੈਣਾ ਕਿ ਬੁੱਧ ਤੁਹਾਡੇ ਕੋਲੋਂ ਵਿਛੜ ਗਿਆ ਹੈ। ਅਸਾਡੇ ਸ਼ਬਦ, ਅਸਾਡੀ ਬਾਣੀ, ਅਸਾਡੇ ਕਰਮ ਉਪਦੇਸ਼ ਅਤੇ ਸੰਘ ਦੇ ਲਾਭ ਹਿਤ ਬਣਾਏ ਹੋਏ ਨਿਯਮ ਤੇ ਰਹਿਤ ਬਹਿਤ, ਇਹ ਵੀ ਵਾਸਤਵ ਵਿੱਚ ਬੁੱਧ ਦਾ ਸਰੀਰ ਤੇ ਰੂਪ ਹਨ। ਇਹ ਸਦਾ ਤੁਹਾਡੇ ਵਿਚਕਾਰ ਹਨ। ਇਹੋ ਤੁਹਾਡੀ ਰਹਿਨੁਮਾਈ ਕਰਨਗੇ।" ਮਹਾਂ ਪਰਿਨਿਰਵਾਣ ਸੂਤ੍ਰ ਨਾਮੀ ਬੋਧਾਂ ਦੇ ਪ੍ਰਾਚੀਨ ਧਰਮ ਗ੍ਰੰਥ ਵਿੱਚ ਗੌਤਮ ਬੁੱਧ ਦੇ ਇਸ ਅੰਤਮ ਸਮੇਂ ਕਹੇ ਹੋਏ ਇਹ ਸ਼ਬਦ ਅੰਕਤ ਹਨ ਅਤੇ ਇਨ੍ਹਾਂ ਨੂੰ ਪੜ੍ਹ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ ਸਮੇਂ ਦੇ ਕਹੇ ਹੋਏ ਇੰਨ ਬਿੰਨ ਇਹੋ ਜਿਹੇ ਵਾਕ ਅਵੱਸ਼ ਸਮ੍ਰਿਤੀ ਵਿੱਚ ਆ ਜਾਂਦੇ ਹਨ :

ਆਗਿਆ ਭਈ ਅਕਾਲ ਕੀ<br>
ਤਭੀ ਚਲਾਇਉ ਪੰਥ।<br>
ਸੱਭ ਸਿੱਖਨ ਕੋ ਹੁਕਮ ਹੈ<br>
ਗੁਰੂ ਮਾਨਿਓ ਗ੍ਰੰਥ।<br>
ਗੁਰੂ ਗ੍ਰੰਥ ਜੀ ਮਾਨਿਓ,<br>
ਪ੍ਰਗਟ ਗੁਰਾਂ ਕੀ ਦੇਹ।<br>
ਜਾਂ ਕਾ ਹਿਰਦਾ ਸੁਧ ਹੈ,<br>
ਖੋਜ ਸ਼ਬਦ ਮੇਂ ਲੇਹ।

ਇਹ ਕਹਿ ਕੇ ਗੌਤਮ ਬੁੱਧ ਫੇਰ ਚੁੱਪ ਕਰ ਗਏ ਤੇ ਕੁਛ ਚਿਰ ਪਿਛੋਂ ਜਦੋਂ ਚੌਥਾ ਪਹਿਰ ਰਾਤ ਦਾ ਹੋਇਆ ਤਾਂ ਗੌਤਮ ਬੁੱਧ ਨੇ ਕਿਹਾ : "ਭਿਖਸ਼ੂਓ ਜੇ ਕਿਸੇ ਦੇ ਮਨ ਵਿੱਚ ਬੁੱਧ ਧਰਮ ਅਥਵਾ ਸੰਘ ਬਾਰੇ ਕੋਈ ਸ਼ੰਕਾ ਹੈ ਤਾਂ ਉਹ ਹੁਣ ਉਸ

ਦੀ ਨਵਿਰਤੀ ਕਰ ਲਵੇ।" ਕਿਸੇ ਨੇ ਕੁਛ ਨਾ ਪੁੱਛਿਆ ਤਾਂ ਗੌਤਮ ਬੁੱਧ ਨੇ ਕਿਹਾ :

"ਜੋ ਭੀ ਸ਼ਰਧਾ ਤੇ ਭਗਤੀ ਨਾਲ ਧਰਮ ਦੇ ਮਾਰਗ ਉੱਤੇ ਚਲਦੇ ਹਨ ਉਨ੍ਹਾਂ ਦਾ ਅਵੱਸ਼ ਕਲਿਆਣ ਹੁੰਦਾ ਹੈ।" ਫੇਰ ਚੁੱਪ ਕਰ ਗਏ ਤੇ ਫੇਰ ਕਿਹਾ : "ਵੱਯਧੱਮ ਮੰਖਾਰ, ਅਪਮਾਦੇਨ ਸੰਪਾਦਿੱਥ।" ਪਾਲੀ ਭਾਸ਼ਾ ਵਿਚ ਲਿਖੇ ਹੋਏ ਇਹ ਅੰਤਿਮ ਸ਼ਬਦ ਗੌਤਮ ਬੁੱਧ ਦੇ ਉਚਰੇ ਹੋਏ ਸਾਡੇ ਤੱਕ ਪੁੱਜੇ ਹਨ। ਭਾਵ ਇਨ੍ਹਾਂ ਸ਼ਬਦਾਂ ਦਾ ਇਹ ਹੈ ਕਿ ਜੋ ਵੀ ਵਸਤੂ ਘੜੀ ਤੇ ਬਣਾਈ ਜਾਂਦੀ ਹੈ, ਉਹ ਅਵੱਸ਼ ਟੁੱਟਦੀ ਤੇ ਵਿਨਾਸ਼ ਹੁੰਦੀ ਹੈ। ਇਸ ਲਈ ਦ੍ਰਿੜ੍ਹ ਚਿਤ ਹੋ ਕੇ ਆਪਣੇ ਕਲਿਆਣ ਦਾ ਯਤਨ ਕਰੋ।

ਇਹ ਬਚਨ ਕਰ ਕੇ ਗੌਤਮ ਬੁੱਧ ਚੁੱਪ ਹੋ ਗਏ ਤੇ ਸਰੀਰ ਤਿਆਗ ਦਿੱਤਾ ਅਤੇ ਮਹਾਂ ਪਰਿਨਿਰਵਾਣ ਦੀ ਉੱਚ ਗਤੀ ਵਿੱਚ ਪ੍ਰਵੇਸ਼ ਕਰ ਗਏ।

# ਧੱਮਪਦ

ਧੱਮਪਦ ਬੁੱਧ ਧਰਮ ਦੀ ਇਕ ਬੜੀ ਗੌਰਵ ਭਰੀ ਪੂਜਯ ਪੁਸਤਕ ਹੈ। ਬੋਧੀਆਂ ਦਾ ਆਦਿ ਧਰਮ ਗ੍ਰੰਥ, ਤ੍ਰਿਪਿਟਕ ਹੈ ਜਿਸ ਦੇ ਅਰਥ ਹਨ ਤਿੰਨ ਪਿਟਕ ਜਾਂ ਤਿੰਨ ਟੋਕਰੀਆਂ। ਜਿਸ ਸਮੇਂ ਗੌਤਮ ਬੁੱਧ ਮਹਾਪ੍ਰੀਨਿਰਵਾਣ ਵਿੱਚ ਪ੍ਰਵੇਸ਼ ਕਰ ਗਏ ਤਾਂ ਇਹ ਸਵਾਲ ਉੱਠਿਆ ਕਿ ਉਨ੍ਹਾਂ ਦੇ ਉਪਦੇਸ਼ ਸ਼ੁਧ ਰੂਪ ਵਿਚ ਕੀ ਸਨ। ਇਸ ਮਤਲਬ ਲਈ ਰਾਜਗ੍ਰਹਿ ਜਿਸ ਦਾ ਕਿ ਪ੍ਰਚਲਤ ਨਾਮ ਰਾਜਗੀਰ ਹੈ ਵਿੱਚ ਗੌਤਮ ਬੁੱਧ ਦੇ ਹਜ਼ੂਰੀ ਚੇਲਿਆਂ ਦੀ ਇਕੱਤਰਤਾ ਹੋਈ ਤਾਂ ਕਿ ਗੌਤਮ ਬੁੱਧ ਦੇ ਉਪਦੇਸ਼ਾਂ ਦਾ ਨਿਰਣਯ ਕੀਤਾ ਜਾਵੇ। ਪੂਜਨੀਕ ਕੱਸ਼ਪ ਇਸ ਇਕੱਤਰਤਾ ਦੇ ਪ੍ਰਧਾਨ ਥਾਪੇ ਗਏ। ਗੌਤਮ ਬੁੱਧ ਦੇ ਸਭ ਤੋਂ ਬ੍ਰਿਧ ਜੀਵਤ ਚੇਲੇ, ਉੱਪਲ ਨੇ ਬੋਧੀ ਸੰਘ ਲਈ ਗੌਤਮ ਬੁੱਧ ਦਾ ਨਿਯਤ ਕੀਤਾ ਹੋਇਆ ਰਹਿਤਨਾਮਾ ਸੁਣਾਇਆ। ਉਹ ਵਿਨਾਯ ਪਿਟਕ ਨਾਮੀ ਗ੍ਰੰਥ ਬਣ ਗਿਆ। ਗੌਤਮ ਬੁੱਧ ਦੇ ਨਿਕਟਵਰਤੀ ਪ੍ਰਿਯ ਚੇਲੇ ਆਨੰਦ ਜਿਸ ਨੂੰ ਕਿ ਗੌਤਮ ਨੇ 'ਪਿਆਰੇ' ਦਾ ਖਿਤਾਬ ਦਿੱਤਾ ਹੋਇਆ ਸੀ ਨੇ ਸੂਤਰ ਪਿਟਕ ਸੁਣਾਇਆ ਜੋ ਕਿ ਗੌਤਮ ਬੁੱਧ ਦੇ ਉਪਦੇਸ਼ ਵਖਿਆਨ ਸਨ। ਪ੍ਰਧਾਨ ਕੱਸ਼ਪ ਨੇ ਆਪ ਅਭਿਧੱਮ ਪਿਟਕ ਦਾ ਉਚਾਰਣ ਕੀਤਾ ਜੋ ਕਿ ਗੌਤਮ ਬੁੱਧ ਦੇ ਦਾਰਸ਼ਨਿਕ ਸਿਧਾਂਤ ਹਨ । ਇਉਂ ਤ੍ਰਿਪਿਟਕ ਨਾਮੀ ਬੋਧੀਆਂ ਦੇ ਆਦੀ ਗ੍ਰੰਥ ਦੀ ਰਚਨਾ ਹੋਈ। ਧੱਮਪਦ, ਸੂਤ੍ਰ ਪਿਟਕ ਦੇ ਅਧਿਆਇ ਖੁੰਡਕ ਨਿਕਾਯ ਦਾ ਇਕ ਅੰਗ ਹੈ ਤੇ ਸੰਸਾਰ ਭਰ ਦੀਆਂ ਪੰਜ ਛੇ ਉੱਚ ਕੋਟੀ ਦੀਆਂ ਧਰਮ ਪੁਸਤਕਾਂ ਵਿਚੋਂ ਇਕ ਮੰਨਿਆ ਜਾਂਦਾ ਹੈ। ਥੋਮਸਾ ਕਾਮਪੀ (Thomos A' Kampi) ਦੀ ਜਗਤ ਪ੍ਰਸਿੱਧ ਪੁਸਤਕ ਜਿਸ ਦਾ ਨਾਮ ਕਿ 'ਕ੍ਰਿਸਤੋ ਦੇ ਚਰਨਾਂ ਵਿੱਚ' (Immitations of Christ) ਹੈ ਤੇ ਗੁਰੂ ਅਰਜਨ ਦੀ ਸੁਖਮਨੀ ਤੇ ਗੌਤਮ ਬੁੱਧ ਦਾ ਧਮਪਦ ਆਪਣੇ ਉੱਚ ਆਤਮ ਵਾਯੂ ਮੰਡਲ ਪੱਖਪਾਤ ਤੇ ਸ਼੍ਰੇਣੀਆਂ ਦੇ ਭਿੰਨ ਭੇਦਾਂ ਤੋਂ ਰਹਿਤ ਤਿੰਨ ਕਾਲ ਸੱਤ ਉਪਦੇਸ਼ਾਂ ਅਤੇ ਦੇਸ਼ ਕਾਲ ਦੇ ਬੰਧਨਾਂ ਤੋਂ ਉੱਚੇ ਉੱਠੇ ਹੋਏ ਸਿਧਾਂਤਾਂ ਦੇ ਕਾਰਨ ਸਰਵ ਸ੍ਰੇਸ਼ਟ ਆਤਮਿਕ ਪੱਧਰ ਦੀਆਂ ਪੁਸਤਕਾਂ ਮੰਨੇ ਜਾਣ ਦੇ ਯੋਗ ਹਨ।

ਇਹ ਧੱਮਪਦ ਪਾਲੀ ਭਾਸ਼ਾ ਵਿੱਚ ਲਿਖਿਆ ਹੋਇਆ ਹੈ, ਪਰ ਇਹ ਨਿਸ਼ਚਿਤ ਨਹੀਂ ਹੋ ਸਕਿਆ ਕਿ 'ਪਾਲੀ' ਭਾਸ਼ਾ ਕਿਸੇ ਸਮੇਂ ਕਿਹੜੇ ਦੇਸ਼ ਤੇ ਕਿਨ੍ਹਾਂ ਲੋਕਾਂ ਦੀ ਬੋਲੀ ਸੀ। ਇਹ ਵੀ ਸਪੱਸ਼ਟ ਨਹੀਂ ਕਿ ਇਹ ਕਦੇ ਪ੍ਰਾਕ੍ਰਿਤ ਜਾਂ ਲੋਕਾਂ ਦੀ ਬੋਲਚਾਲ ਦੀ ਭਾਸ਼ਾ ਸੀ, ਅਤੇ ਓਦੋਂ ਇਹ ਕੀ ਅਖਵਾਉਂਦੀ ਸੀ, ਪਾਲੀ ਤਾਂ



ਗੰਧਾਰ ਸ਼ੈਲੀ ਵਿਚ ਬਣਾਇਆ ਹੋਇਆ ਮਹਾਤਮਾ ਬੁੱਧ



ਮਹਾਤਮਾ ਬੁੱਧ ਦੀ ਵਿਸ਼ਾਲ ਪ੍ਰਾਚੀਨ ਮੂਰਤੀ



ਮਹਾਤਮਾ ਬੁੱਧ ਦੀ ਕਮਲ ਫੁੱਲ ਵਿੱਚ ਬਣੀ ਇਕ ਵਿਸ਼ਾਲ ਪ੍ਰਾਚੀਨ ਮੂਰਤੀ



ਬੁੱਧ ਵਿਹਾਰ-ਗਯਾ (ਬਿਹਾਰ, ਭਾਰਤ)



ਬੁੱਧਾ ਸ਼ਰਾਵਸਤੀ (ਯੂ.ਪੀ.)



ਬੁਧ- ਨਲੰਦਾ ਯੂਨੀਵਰਸਿਟੀ-ਬਿਹਾਰ



ਪ੍ਰਾਚੀਨ ਸਮਾਰਕ ਨਲੰਦਾ ਯੂਨੀਵਰਸਿਟੀ-ਬਿਹਾਰ

ਲੰਕਾ ਦੇ ਵਸਨੀਕਾਂ ਦੀ ਭਾਸ਼ਾ ਸਿੰਘਲ ਦਾ ਸ਼ਬਦ ਹੈ ਤੇ ਇਸ ਦੇ ਅਰਥ ਹਨ ਮੂਲ ਸ਼ਲੋਕ। ਬੁਧ ਧਰਮ ਦੇ ਮੂਲ ਗ੍ਰੰਥ ਲੰਕਾ ਦੇ ਬੋਧੀਆਂ ਨੇ ਤੀਜੀ ਸ਼ਤਾਬਦੀ ਪ੍ਰਿਥਮ ਮਸੀਹ (300 B.C.) ਤੋਂ ਲੈ ਕੇ ਹੁਣ ਤੱਕ ਉਸੇ ਭਾਸ਼ਾ ਵਿੱਚ ਰੱਖੇ ਹੋਏ ਹਨ, ਜਿਸ ਵਿਚ ਕਿ ਇਹ ਅਸ਼ੋਕ ਸਮਰਾਟ ਦੇ ਭੇਜੇ ਹੋਏ ਬੋਧੀ ਪ੍ਰਚਾਰਕ ਮਹਿੰਦਰ ਜੋ ਕਿ ਅਸ਼ੋਕ ਦਾ ਪੁੱਤਰ ਜਾਂ ਭਤੀਜਾ ਸੀ ਨੇ ਲੰਕਾ ਦੀਪ ਵਿਚ ਬੁੱਧ ਧਰਮ ਦੇ ਪ੍ਰਚਾਰ ਵੇਲੇ ਉਥੇ ਸਥਾਪਿਤ ਕੀਤੇ ਸਨ। ਇਨ੍ਹਾਂ ਗ੍ਰੰਥਾਂ ਵਿਚ ਪਹਿਲਾ ਮੂਲ ਸਲੋਕ ਦੇ ਕੇ ਫਿਰ ਸਿੰਘਲ ਬੋਲੀ ਵਿਚ ਟੀਕਾ ਕੀਤਾ ਹੋਇਆ ਹੈ ਤੇ ਹਰ ਮੂਲ ਸ਼ਲੋਕ ਦੇ ਆਰੰਭ ਵਿਚ ਲਿਖਿਆ ਹੋਇਆ ਹੈ 'ਪਾਲਿ' ਜਾਂ 'ਪਾਲੀ'। ਇਹ 'ਪਾਲਿ' ਸ਼ਬਦ ਉਹੋ ਜਾਪਦਾ ਹੈ ਜੋ ਪੰਜਾਬੀ ਭਾਸ਼ਾ ਵਿਚ ਅਜੇ ਤੱਕ ਪ੍ਰਚਲਿਤ ਹੈ, 'ਪਾਲ' ਤੇ ਜੋ ਲਿਖਤ ਵਿੱਚ 'ਸਤਰ' ਦੇ ਭਾਵ ਵਿਚ ਵਰਤਿਆ ਜਾਂਦਾ ਹੈ। ਪ੍ਰਾਚੀਨ ਗ੍ਰੰਥ ਬਹੁਤ ਪਦ ਵਿੱਚ ਹੀ ਹੁੰਦੇ ਹਨ, ਗਦ ਵਿਚ ਨਹੀਂ ਤੇ ਇਉਂ ਲਿਖਤ ਵਿਚ ਇਕ ਪਾਲ ਜਾਂ ਸਤਰ ਇਕ ਪੂਰਾ ਪਦ ਹੀ ਹੁੰਦਾ ਸੀ। ਮਹਿੰਦਰ ਤੇ ਉਸ ਦੇ ਸਾਥੀ ਬੋਧੀ ਪ੍ਰਚਾਰਕ ਜਦੋਂ ਤੀਜੀ ਸ਼ਤਾਬਦੀ ਪ੍ਰਿਥਮ ਮਸੀਹ ਵਿਚ ਲੰਕਾ ਗਏ ਤਾਂ ਉਥੋਂ ਦੇ ਲੋਕਾਂ ਨੂੰ ਤ੍ਰਿਪਿਟਕ ਦੇ ਅਰਥ ਸਿੰਘਲ ਭਾਸ਼ਾ ਵਿਚ ਸਮਝਾਉਂਦੇ ਹੋਣਗੇ ਤੇ ਅਰਥ ਸਮਝਾਉਣ ਤੋਂ ਪਹਿਲਾਂ ਮੂਲ ਸ਼ਲੋਕਾਂ ਦੀਆਂ ਪਾਲਾਂ ਜਾਂ ਸਤਰਾਂ ਪੜ੍ਹਦੇ ਹੋਣਗੇ, ਤੇ ਮੂਲ ਸਲੋਕਾਂ ਦੀ ਸਤਰ ਪੜ੍ਹਨ ਤੋਂ ਪਹਿਲਾਂ ਕਹਿੰਦੇ ਹੋਣਗੇ : 'ਪਾਲਿ ਤੇ ਫੇਰ ਸਿੰਘਲ ਭਾਸ਼ਾ ਵਿਚ ਅਰਥ ਬੋਲਦੇ ਹੋਣਗੇ। ਇਉਂ ਲੰਕਾ ਦੇ ਲੋਕਾਂ ਤੇ ਸਰੋਤਿਆਂ ਲਈ ਇਹ ਮੂਲ ਸ਼ਲੋਕ 'ਪਾਲੀ' ਬਣ ਗਏ ਤੇ ਅਠ੍ਹਾਰਵੀਂ ਸਦੀ ਤੇ ਅੰਤ ਵਿਚ ਜਦੋਂ ਪੱਛਮੀ ਵਿਦਵਾਨਾਂ ਨੇ ਭਾਰਤ ਅਤੇ ਲੰਕਾ ਦੇ ਪ੍ਰਾਚੀਨ ਗ੍ਰੰਥਾਂ ਤੇ ਇਤਿਹਾਸ ਦੀ ਖੋਜ ਆਰੰਭੀ ਉਦੋਂ ਜਿਸ ਭਾਸ਼ਾ ਵਿੱਚ ਤ੍ਰਿਪਟਕ ਗ੍ਰੰਥ ਦੇ ਮੂਲ ਸਲੋਕ ਲਿਖੇ ਹੋਏ ਸੀ, ਉਸ ਭਾਸ਼ਾ ਨੂੰ ਵੀ 'ਪਾਲੀ' ਨਾਮ ਦੇ ਦਿੱਤਾ ਤੇ ਇਉਂ ਹੀ ਪ੍ਰਸਿੱਧ ਹੋ ਗਿਆ।

ਪਰ ਇਹ ਭਾਸ਼ਾ ਹੈ ਕੀ ? ਸੱਤਵੀਂ ਸ਼ਤਾਬਦੀ ਪ੍ਰਿਥਮ ਮਸੀਹ ਤੋਂ ਲੈ ਕੇ ਇਕ ਸਹੰਸਰਾਬਦੀ ਤੱਕ ਜਦੋਂ ਤੱਕ ਕਿ ਭਾਰਤ ਵਰਸ਼ ਵਿੱਚ ਗੁਪਤ ਸਮਰਾਟ ਰਾਜ ਸਥਾਪਤ ਨਹੀਂ ਹੋਇਆ ਉੱਤਰੀ ਭਾਰਤ ਵਿਚ ਪੜ੍ਹਿਆ ਲਿਖਿਆ ਵਿਦਵਾਨਾਂ ਦੇ ਰਾਜ ਦਰਬਾਰ ਦੀ ਬੋਲੀ ਇਹੋ ਪਾਲੀ ਭਾਸ਼ਾ ਹੀ ਰਹੀ ਜਾਪਦੀ ਹੈ। ਅੱਜ ਤੱਕ ਵੀ ਬਰ੍ਹਮਾ, ਥਾਈਲੈਂਡ ਤੇ ਲੰਕਾ ਵਿੱਚ ਬੋਧੀਆਂ ਦੇ ਧਰਮ ਪੁਸਤਕਾਂ ਤੇ ਧਾਰਮਿਕ ਸਾਹਿਤ ਦੀ ਇਹੋ ਬੋਲੀ ਚਲੀ ਆਉਂਦੀ ਹੈ। ਸੱਤਵੀਂ ਸ਼ਤਾਬਦੀ ਪ੍ਰਿਥਮ ਮਸੀਹ ਤੋਂ ਪਹਿਲਾਂ ਆਰੀਆ ਲੋਕਾਂ ਦੇ ਛੋਟੇ ਛੋਟੇ ਰਾਜ ਸਪਤ ਸਿੰਧੂ ਤੋਂ ਲੈ ਕੇ ਮਹਾਂਨਦੀ ਤੱਕ ਗਣ-ਰਾਜਾਂ ਜਾਂ ਬੰਸ-ਰਾਜਾਂ ਦੇ ਰੂਪ ਵਿੱਚ ਕਾਇਮ ਸਨ। ਇਸ ਸਮੇਂ 'ਸਾਵਿਥੀ' ਰਾਜਧਾਨੀ ਵਿਚ ਬੜੀ ਸ਼ਕਤੀਸ਼ਾਲੀ 'ਕੌਸ਼ਲ' ਨਾਮੀ ਜਾਤੀ ਦੀ ਰਾਜ ਸ਼ਕਤੀ ਉਦੇ ਹੋਈ। ਇਸ ਰਾਜ ਸ਼ਕਤੀ ਨਾਲ ਸਾਰੇ ਉੱਤਰੀ ਭਾਰਤ ਦੇ ਆਰਯ ਰਾਜ

ਪ੍ਰਭਾਵਿਤ ਹੋਏ ਤੇ ਇਉਂ ਇਕ ਨੁੱਕ ਵਾਲੀ ਤੇ ਪ੍ਰਮਾਣੀਕ ਰਾਸ਼ਟਰ ਭਾਸ਼ਾ ਨੇ ਜਨਮ ਲਿਆ ਜੋ ਕਿ ਇਕ ਹਜ਼ਾਰ ਵਰ੍ਹਾ ਜਿਊਂਦੀ ਜਾਗਦੀ, ਧਰਮ, ਸੰਸਕ੍ਰਿਤੀ ਤੇ ਰਾਜ ਦੀ ਭਾਸ਼ਾ ਬਣੀ ਰਹੀ। ਇਸ ਬੋਲੀ ਦਾ ਨੁੱਕ ਕੌਸ਼ਲ ਦੇਸ਼ ਵਿਚ ਬੋਲੀ ਜਾਣ ਵਾਲੀ ਭਾਸ਼ਾ ਤੋਂ ਬੱਝਾ ਤੇ ਇਸ ਦਾ ਸੋਮਾ ਰਿਗ-ਵੇਦ ਦੀ ਭਾਸ਼ਾ ਸੀ ਜੋ ਕਿ ਉਸ ਸੰਸਕ੍ਰਿਤ ਬੋਲੀ ਨਾਲੋਂ ਜਿਸ ਦੀ ਵਿਆਕ੍ਰਣ ਪਰਿਪਾਟੀ ਪਾਨਣੀ ਰਿਸ਼ੀ ਨੇ ਤੀਜੀ ਸ਼ਤਾਬਦੀ ਪ੍ਰਿਥਮ ਮਸੀਹ ਵਿਚ ਬੰਨ੍ਹੀ ਤੇ ਅੰਕਤ ਕੀਤੀ ਤੇ ਜਿਸ ਦਾ ਜੋਬਨ ਕਾਲ ਗੁਪਤ ਸਮਰਾਟ ਰਾਜ ਦੀ ਸਮਾਪਤੀ ਸਮੇਂ ਪੰਜ ਛੇ ਸੌ ਸਾਲ ਪਿਛੋਂ ਆਇਆ, ਵਿਆਕ੍ਰਣਕ ਰੂਪਾਂ ਤੇ ਸ਼ਬਦ ਕੋਸ਼ ਦੋਹਾਂ ਵਿਚ ਕੀ ਕਈ ਨਿੱਗਰ ਤੇ ਬੁਨਿਆਦੀ ਪਹਿਲੂਆਂ ਤੋਂ ਵੱਖਰੀ ਹੈ। ਜਰਮਨ ਵਿਸ਼ਵਵਿਦਿਆਲਾ ਸਟ੍ਰਾਸਬਰਗ (Strassburg) ਦੇ ਪ੍ਰੋਫੈਸਰ ਆਟੋ ਫਰਾਂਕ (Outo Franke) ਨੇ ਸੰਨ 1902 ਵਿਚ ਆਪਣੀ ਜਰਮਨ ਪੁਸਤਕ 'ਪਾਲੀ ਅਤੇ ਸੰਸਕ੍ਰਿਤ' (Pali and Sanskrit) ਛਾਪੀ ਸੀ ਜਿਸ ਵਿਚ ਕਿ ਉਸ ਨੇ ਇਹ ਸਿੱਧ ਕੀਤਾ ਕਿ ਜੋ ਪਾਲੀ ਦਾ ਸੋਮਾ ਰਿਗਵੇਦ ਦੇ ਆਰੀਆ ਲੋਕਾਂ ਦੀ ਬੋਲਚਾਲ ਦੀ ਭਾਸ਼ਾ ਸੀ ਅਤੇ ਸੰਸਕ੍ਰਿਤ ਦੇ ਵਿਆਕਰਣ ਤੇ ਕੋਸ਼ ਭੰਡਾਰ ਵਿਚੋਂ ਕਈ ਉਹ ਰੂਪ ਤੇ ਸ਼ਬਦ ਅਲੋਪ ਹੋ ਚੁੱਕੇ ਹਨ ਜੋ ਰਿਗਵੇਦ ਦੀ ਭਾਸ਼ਾ ਤੇ ਪਾਲੀ ਭਾਸ਼ਾ ਵਿਚ ਹਨ । ਗੌਤਮ ਬੁੱਧ ਕੌਸ਼ਲ ਦੇਸ਼ ਦਾ ਹੀ ਜੰਮਪਲ ਸੀ ਤੇ ਉਸ ਨੇ ਜਿਸ ਧਰਮ ਦੇ ਰਹੁ ਰੀਤ ਦਾ ਪ੍ਰਚਾਰ ਕੀਤਾ ਉਹ ਵੇਦਕ ਧਰਮ ਤੇ ਵੇਦਕ ਕਰਮ ਕਾਂਡ ਦੇ ਵਿਰੁੱਧ ਧਰਮ ਸੀ ਤੇ ਵੇਦਾਂ ਨੂੰ ਈਸ਼ਵਰ ਕ੍ਰਿਤ ਜਾਂ ਅਨਾਦੀ ਨਹੀਂ ਸੀ ਮੰਨਦਾ। ਸੰਸਕ੍ਰਿਤ ਤੇ ਗ੍ਰੰਥਾਂ ਤੇ ਸਾਹਿਤ ਵਿੱਚ 'ਆਸਤਿਕ' ਸ਼ਬਦ ਦੇ ਭਾਵਾਰਥ ਹਨ, ਵੇਦਾਂ ਨੂੰ ਆਨਾਦੀ ਤੇ ਈਸ਼ਵਰ ਕ੍ਰਿਤ ਮੰਨਣ ਵਾਲਾ। ਕਿਸੇ ਪ੍ਰਮ ਈਸ਼ਵਰ ਅਕਾਲ ਅਦ੍ਰਿਸ਼ਟ ਤੇ ਸਰਬਾਸ਼ਰ ਸ਼ਕਤੀ ਵਿਚ ਜਿਸ ਦਾ ਉੱਕਾ ਵਿਸ਼ਵਾਸ ਨਹੀਂ ਤੇ ਜੋ ਅਜਿਹੀ ਸ਼ਕਤੀ ਦੀ ਹੋਂਦ ਤੋਂ ਮੁਢੋਂ ਮੁਨਕਰ ਹੈ, ਉਹ ਜੇ ਵੇਦਾਂ ਨੂੰ ਅਨਾਦੀ ਮੰਨਦਾ ਹੈ ਤੇ ਮਨੁਸ਼ ਕ੍ਰਿਤ ਨਹੀਂ ਮੰਨਦਾ, ਤਾਂ ਉਹ 'ਆਸਤਿਕ' ਹੈ। ਇਕ ਪ੍ਰਮ-ਈਸ਼ਵਰ ਸਰਬੋਤਮ, ਸਰਬਾਸ਼ਰ, ਸਰਬਕਾਰਕ ਅਕਾਲ ਸ਼ਕਤੀ ਨੂੰ ਮੰਨਣ ਵਾਲਾ ਪਰ ਵੇਦਾਂ ਨੂੰ ਮਨੁੱਸ਼ ਕ੍ਰਿਤ ਮੰਨਣ ਵਾਲਾ 'ਨਾਸਤਿਕ' ਹੈ। ਗੌਤਮ ਬੁੱਧ ਇਨ੍ਹਾਂ ਅਰਥਾਂ ਵਿਚ ਹੀ ਨਾਸਤਿਕ ਕਿਹਾ ਗਿਆ ਹੈ। ਇਉਂ ਸਿੱਖ ਵੀ 'ਨਾਸਤਿਕ' ਹਨ ਤੇ ਦੇਵ-ਸਮਾਜੀ, 'ਆਸਤਿਕ'। ਗੌਤਮ ਬੁੱਧ ਨੇ ਆਪਣੇ ਉਪਦੇਸ਼ਾਂ ਵਿਚ ਉਹੋ ਭਾਸ਼ਾ ਵਰਤੀ ਜੋ ਉਸ ਸਮੇਂ ਆਮ ਬੋਲ ਚਾਲ ਵਿੱਚ ਆਉਣ ਵਾਲੀ ਸਰਬ ਸਾਧਾਰਨ ਤੇ ਸਮਝੇ ਜਾਣ ਵਾਲੀ ਤੇ ਪ੍ਰਚਲਤ ਜਿਊਂਦੀ ਸੰਸਕ੍ਰਿਤੀ ਦੀ ਭਾਸ਼ਾ ਸੀ ਤੇ ਬ੍ਰਾਹਮਣ ਗ੍ਰੰਥਾਂ ਤੇ ਉਪਨਿਖਦਾਂ ਦੀ ਭਾਸ਼ਾ ਨੂੰ ਨਹੀਂ ਵਰਤਿਆ। ਪੂਰੇ ਦੋ ਹਜ਼ਾਰ ਵਰ੍ਹੇ ਬੀਤ ਜਾਣ ਪਿਛੋਂ ਉੱਤਰੀ ਭਾਰਤ ਵਿਚ ਇਕ ਹੋਰ 'ਨਾਸਤਿਕ' ਧਰਮ ਉਤਪੰਨ ਹੋਇਆ ਤੇ ਸਿੱਖ ਗੁਰੂਆਂ ਨੇ ਮੁੜ ਸੰਸਕ੍ਰਿਤ ਦਾ ਤਿਆਗ ਕਰਕੇ

ਆਪਣੇ ਸਮੇਂ ਦੀ ਸੰਸਕ੍ਰਿਤੀ ਦੀ ਭਾਸ਼ਾ ਬ੍ਰਿਜ ਭਾਸ਼ਾ, ਤੇ ਸਰਬ-ਸਾਧਾਰਨ ਦੇ ਬੋਲਚਾਲ ਦੀ ਭਾਸ਼ਾ ਪੰਜਾਬੀ ਭਾਸ਼ਾ ਨੂੰ ਆਪਣੇ ਉਪਦੇਸ਼ਾਂ ਤੇ ਧਰਮ ਦੇ ਪ੍ਰਚਾਰਨ ਦਾ ਵਾਹਨ ਬਣਾਇਆ। ਉਂਝ ਪਾਲੀ ਭਾਸ਼ਾ ਦੀ ਜੱਦੀ ਤੇ ਨਗੀਨਾਂ ਉਲਾਦ ਪੰਜਾਬੀ ਭਾਸ਼ਾ ਹੀ ਉੱਤਰੀ ਭਾਰਤ ਵਿੱਚ ਰਹਿ ਗਈ ਹੈ, ਜਿਸ ਦੇ ਖ਼ੂਨ ਵਿਚ ਫਾਰਸੀ ਤੇ ਅਰਬੀ ਦੇ ਖ਼ੂਨ ਦੀ ਮਿਲਾਵਟ ਬਹੁਤ ਹੱਦ ਤੱਕ ਹੋ ਚੁੱਕੀ ਹੈ ਹੈ। ਇਉਂ ਹੀ ਸਾਨੂੰ ਅੱਜਕੱਲ੍ਹ ਦੀ ਰਾਸ਼ਟਰ-ਭਾਸ਼ਾ ਨਿਯਤ ਕੀਤੀ ਜਾ ਚੁੱਕੀ ਹਿੰਦੀ ਨੂੰ ਪਾਨਣੀ ਦੀ ਸੰਸਕ੍ਰਿਤ ਦੀ ਜੱਦੀ ਔਲਾਦ ਮੰਨਣਾ ਪਵੇਗਾ ਤੇ ਇਉਂ ਵਿਚਾਰਿਆਂ ਅਜੋਕਾ ਪੰਜਾਬੀ ਹਿੰਦੀ ਵਿਵਾਦ, ਕਿਸੇ ਹੋਰ ਹੀ ਰੂਪ ਤੇ ਅਰਥਾਂ ਵਿਚ ਦਿਸ ਆਉਂਦਾ ਹੈ।

ਧੱਮਪਦ ਦੇ ਕੁਝ ਮੂਲ ਸ਼ਲੋਕ ਤੇ ਉਨ੍ਹਾਂ ਦੇ ਅਰਥ ਲਿਖਣ ਤੋਂ ਪਹਿਲਾਂ ਬੁੱਧ ਧਰਮ ਦੀ ਤਵਾਰੀਖ਼ ਉਸ ਦੇ ਵਿਕਾਸ ਤੇ ਪ੍ਰਚਾਰ ਅਤੇ ਸਿਧਾਂਤਾਂ ਬਾਰੇ ਕੁਝ ਸੰਖੇਪ ਜਿਹਾ ਲਿਖਣਾ ਧੱਮਪਦ ਦੇ ਸ਼ਲੋਕਾਂ ਦੇ ਭਾਵਾਰਥ ਤੇ ਵਾਤਾਵਰਣ ਨੂੰ ਸਮਝਾਉਣ ਵਿਚ ਸਹਾਈ ਹੋਵੇਗਾ।

ਉੱਪਰ ਦੱਸਿਆ ਜਾ ਚੁੱਕਾ ਹੈ ਕਿ ਰਾਜਗ੍ਰਹਿ ਦਾ ਸਮਾਗਮ ਜਿਸ ਵਿਚ ਕਿ ਤ੍ਰਿਪਿਟਕ ਦਾ ਰੂਪ ਬੱਧਾ ਗਿਆ, ਗੌਤਮ ਬੁੱਧ ਦੀ ਮ੍ਰਿਤੂ ਤੋਂ ਕੋਈ ਦਸ ਬਾਰਾਂ ਵਰ੍ਹੇ ਪਿਛੋਂ ਹੀ ਹੋਇਆ ਸੀ। ਇਸ ਤੋਂ ਕੋਈ ਸੌ ਵਰ੍ਹੇ ਪਿਛੋਂ ਸੰਨ 377 ਪ੍ਰਿਥਮ ਮਸੀਹ ਵਿਚ ਦੂਜਾ ਸਮਾਗਮ, ਵੈਸ਼ਾਲੀ ਨਗਰ ਵਿਚ ਹੋਇਆ। ਸੰਘ ਤੇ ਕੁਝ ਭਿਕਸ਼ੂਆਂ ਦਾ ਇਹ ਵਿਚਾਰ ਸੀ ਜੋ ਵਿਨਾਯ ਪਿਟਕ ਵਿਚ ਦਿੱਤਾ ਰਹਿਤਨਾਮਾ ਬਹੁਤ ਸਖ਼ਤ ਹੈ ਤੇ ਉਹ ਢਿੱਲਾ ਕਰਨਾ ਉਚਿਤ ਹੈ। ਗੌਤਮ ਬੁੱਧ ਆਪਣੇ ਮਰਨ ਤੋਂ ਪਹਿਲਾਂ ਅਜਿਹੇ ਰੱਦੋ ਬਦਲ ਕਰਨ ਦਾ ਅਧਿਕਾਰ ਸੰਘ ਨੂੰ ਦੇ ਗਏ ਸੀ। ਇਹ ਭਿਕਸ਼ੂਆਂ ਦੀ ਪਾਰਟੀ ਜੋ ਆਪਣੇ ਆਪ ਨੂੰ ਅਗਾਂਹਵਧੂ ਜਾਂ ਅੱਗਰ-ਗਰਾਮੀ ਸਮਝਦੀ ਸੀ, 'ਮਹਾਂ ਸੰਘਕ' ਅਖਵਾਉਂਦੀ ਸੀ। ਦੂਜੀ ਪਾਰਟੀ ਜਿਹੜੀ ਕਿ ਸੰਘ ਦੇ ਰਹਿਤਨਾਮੇ ਵਿਚ ਕੋਈ ਤਬਦੀਲੀ ਕਰਨਾ ਉਚਿਤ ਨਹੀਂ ਸੀ ਸਮਝਦੀ ਉਹ ਬਹੁ-ਸੰਮਤੀ ਵਿਚ ਸੀ ਤੇ 'ਸਥਾਵਿਰ' ਅਖਵਾਉਂਦੀ ਸੀ। ਇਸ ਵੈਸਾਲੀ ਮਹਾਂ-ਸਮਾਗਮ ਵਿਚ ਸਥਾਵਿਰ ਜਿੱਤ ਗਏ ਤੇ ਮਹਾਂ-ਸੰਘਕ ਹਾਰ ਗਏ। ਇਥੋਂ ਹੀ ਬੋਧ ਧਰਮ ਦੀਆਂ ਦੋ ਸ਼੍ਰੇਣੀਆਂ ਦਾ ਆਰੰਭ ਹੁੰਦਾ ਹੈ। ਇਕ ਹੀਨਯਾਨ ਤੇ ਦੂਜੀ ਮਹਾਂ-ਯਾਨ, ਸਥਾਵਰ ਤੇ ਮਹਾਂ-ਸੰਘਕ। ਹੀਨ ਯਾਨੀ ਆਪਣੇ ਆਪ ਨੂੰ ਠੇਰਾਵਾਦੀ ਕਹਿੰਦੇ ਹਨ, ਪ੍ਰਾਚੀਨ ਭਿਕਸ਼ੂਆਂ ਦੇ ਦੱਸੇ ਹੋਏ ਧਰਮ ਉੱਤੇ ਚੱਲਣ ਵਾਲੇ ਤੇ ਉਨ੍ਹਾਂ ਦੀ ਧਰਮ ਭਾਸ਼ਾ ਪਾਲੀ ਹੀ ਹੈ। ਬੋਧ ਧਰਮ ਦੀ ਇਹ ਸ਼੍ਰੇਣੀ ਲੰਕਾ, ਬਰ੍ਹਮਾ ਤੇ ਥਾਈਲੈਂਡ ਵਿਚ ਪ੍ਰਮਾਣੀਕ ਹੈ, ਦੂਜੀ ਸ਼੍ਰੇਣੀ ਚੀਨ, ਤਿੱਬਤ, ਜਾਪਾਨ, ਕੋਰੀਆ ਆਦਿ ਦੇਸ਼ਾਂ ਵਿਚ ਪ੍ਰਮਾਣੀਕ ਹੈ ਤੇ ਕਿਸੇ ਸਮੇਂ ਸਾਰੇ ਉੱਤਰੀ ਭਾਰਤ ਪੰਜਾਬ, ਗੰਧਾਰ, ਮੱਧ ਏਸ਼ੀਆ

ਤੇ ਅਫਗਾਨਿਸਤਾਨ ਦਾ ਧਰਮ ਵੀ ਸੀ। ਇਸ ਸ਼੍ਰੇਣੀ ਦੀ ਧਰਮ-ਭਾਸ਼ਾ ਸੰਸਕ੍ਰਿਤ ਹੈ, ਪਾਲੀ ਨਹੀਂ।

ਗੌਤਮ ਬੁੱਧ ਦੇ ਮ੍ਰਿਤੂ ਸਮੇਂ ਦੇ ਅੰਤਮ ਸ਼ਬਦ ਇਹ ਸਨ :

"ਵਯਧੰਮਾ ਸੰਖਾਰਾ, ਅੱਪਮਾਦੇਨ ਸੰਪਾਦਿਥ।"

ਭਾਵ ਇਹ ਕਿ ਸੰਗ੍ਰਹਿਤ ਵਸਤੂਆਂ ਨਾਸ਼ਮਾਨ ਹਨ। ਇਸ ਲਈ ਆਪਣੇ ਕਲਿਆਣ ਦੇ ਯਤਨਾਂ ਵਿਚ ਸਦੀਵ ਤੱਤਪਰ ਰਹੋ। ਸਥਾਵਿਰ ਕਹਿੰਦੇ ਹਨ-ਤੇ ਠੇਰਾ-ਵਾਦੀ ਕਹਿੰਦੇ ਹਨ ਕਿ ਨਿਰਵਾਣ ਤਥਾ ਬੁੱਧ ਗਤੀ ਸਦਾ ਤਤਪਰ ਰਹਿ ਕੇ ਕੀਤੇ ਆਤਮਿਕ ਸਾਧਨਾਂ ਦੁਆਰਾ ਹੀ ਹੋ ਸਕਦੀ ਹੈ, ਪਰ ਮਹਾਂ ਯਾਨੀਆਂ ਦਾ ਸਿਧਾਂਤ ਹੈ ਕਿ ਬੁੱਧ ਗਤੀ ਤਾਂ ਜੀਵ ਦਾ ਨਿਜ-ਸਰੂਪ ਤ੍ਰਿੰਨ ਕਾਲ ਹੈ, ਆਵਸ਼ਕਤਾ ਤਾਂ ਉਸ ਸਵੈ-ਰੂਪ ਨੂੰ ਪ੍ਰਗਟਾਉਣ ਦੀ ਹੈ ਤੇ ਕਠਿਨ ਆਤਮਿਕ ਸਾਧਨਾਂ ਤੋਂ ਬਿਨਾਂ ਪ੍ਰੇਮ ਤੇ ਸ਼ਰਧਾ ਉਸ ਸਵੈ-ਰੂਪ ਨੂੰ ਪ੍ਰਗਟਾਉਣ ਦਾ ਸੁਖੈਨ ਰਾਹ ਹਨ। ਇਸ ਵੈਸ਼ਾਲੀ ਸਮਾਗਮ ਤੋਂ ਕੋਈ ਇਕ ਸਦੀ ਪਿਛੋਂ ਇਕ ਹੋਰ ਸਮਾਗਮ ਦਾ ਪ੍ਰਬੰਧ ਸੰਨ 270 ਪ੍ਰਿਥਮ ਮਸੀਹ ਵਿਚ ਅਸ਼ੋਕ ਮੌਰੀਆ ਨੇ ਕੀਤਾ। ਇਹ ਅਸ਼ੋਕ ਮੌਰੀਆ, ਚੰਦਰ ਗੁਪਤ ਮੌਰੀਆ ਦਾ ਪੋਤਾ ਸੀ, ਜਿਸ ਚੰਦਰ ਗੁਪਤ ਨੇ ਸਿਕੰਦਰ ਦੀ ਬਾਬਲ ਵਿਚ ਮ੍ਰਿਤੂ ਹੋਈ ਸੁਣ ਕੇ ਯਵਨਾਂ ਅਰਥਾਤ ਯੂਨਾਨੀਆਂ ਨੂੰ ਭਾਰਤੀ ਸੀਮਾ ਵਿਚੋਂ ਬਾਹਰ ਕੱਢ ਦਿੱਤਾ ਸੀ ਤੇ ਮੌਰੀਆ ਸਮਰਾਟ ਰਾਜ ਦੀ ਨੀਂਹ ਰੱਖੀ ਸੀ। ਅਸ਼ੋਕ ਮੌਰੀਆ ਨੇ ਕਾਲਿੰਗ ਦੇ ਯੁੱਧ ਸੰਗ੍ਰਾਮ ਵਿਚ ਭਾਰੀ ਕੁਸ਼ਤੋਖੂਨ ਤੇ ਰਕਤਸਰਾਵ ਦੇਖ ਕੇ ਬੁੱਧ ਧਰਮ ਗ੍ਰਹਿਣ ਕਰ ਲਿਆ ਸੀ। ਇਹ ਤੀਜਾ ਸਮਾਗਮ ਪਾਟਲੀ ਪੁੱਤਰ ਵਿਚ ਮੌਗੱਲਿ ਦੇ ਪੁੱਤਰ ਤਿੱਸ ਦੀ ਪ੍ਰਧਾਨਗੀ ਹੇਠ ਹੋਇਆ। ਮੌਗਲਿ ਗੌਤਮ ਬੁੱਧ ਦੇ ਬੜੇ ਪ੍ਰਿਯ ਹਜ਼ੂਰੀ ਚੇਲਿਆਂ ਵਿਚੋਂ ਸੀ ਤੇ ਇਸ ਨੇ ਗੌਤਮ ਬੁੱਧ ਦੇ ਇਕ ਹੋਰ ਹਜ਼ੂਰੀ ਚੇਲੇ ਸਾਰਿਪੁੱਤ ਦੇ ਉਪਦੇਸ਼ ਦੁਆਰਾ ਬੁੱਧ ਧਰਮ ਗ੍ਰਹਿਣ ਕੀਤਾ ਸੀ। ਕੁਝ ਵਰ੍ਹੇ ਹੋਏ ਇਸ ਮੌਗੱਲਿ ਜਾਂ ਮੌਗਿੱਲਨ ਤੇ ਸਾਰਿ-ਪੁੱਤਰ ਦੀਆਂ ਅਸਥੀਆਂ ਸਾਂਚੀ ਦੇ ਸਤੂਪ ਵਿਚੋਂ ਲੱਭ ਪਈਆਂ ਸਨ ਤੇ ਉਥੋਂ ਲੈ ਜਾ ਕੇ ਲੰਡਨ ਦੇ ਅਜਾਇਬ ਘਰ ਵਿਚ ਰੱਖੀਆਂ ਗਈਆਂ ਸਨ। ਹੁਣ ਸੰਨ 1947 ਵਿਚ ਭਾਰਤ ਦੇ ਸੁਤੰਤਰਤਾ ਪ੍ਰਾਪਤ ਕਰਨ ਉਤੇ ਉਹ ਅਸਥੀਆਂ ਭਾਰਤ ਸਰਕਾਰ ਨੂੰ ਮੋੜ ਦਿੱਤੀਆਂ ਗਈਆਂ ਹਨ, ਤੇ ਇਉਂ ਉਹ ਭਾਰਤ ਸਰਕਾਰ ਵੱਲੋਂ ਬੋਧੀ ਦੇਸ਼ਾਂ, ਲੱਦਾਖ, ਲੰਕਾ ਅਤੇ ਬਰਮਾ ਆਦਿ ਵਿਚ ਸ਼ਰਧਾਲੂਆਂ ਨੂੰ ਦਰਸ਼ਨ ਕਰਵਾਉਣ ਲਈ ਲਿਜਾਈਆਂ ਗਈਆਂ। ਇਹ ਤੀਜਾ ਸਮਾਗਮ ਜੋ ਤਿੱਸ ਦੀ ਪ੍ਰਧਾਨਗੀ ਹੇਠ ਹੋਇਆ, ਠੇਰਾ ਵਾਦੀ ਭਿੱਕਸ਼ੂਆਂ ਦਾ ਹੀ ਸਮਾਗਮ ਸੀ ਤੇ ਇਸ ਦਾ ਮੁੱਖ ਮੰਤਵ ਉਨ੍ਹਾਂ ਬ੍ਰਾਹਮਣੀ ਪ੍ਰਭਾਵਾਂ ਦੀ ਰੋਕਥਾਮ ਕਰਨਾ ਸੀ ਜੋ ਕਿ ਗੌਤਮ ਬੁੱਧ ਦੇ ਸ਼ੁਧ ਉਪਦੇਸ਼ਾਂ ਵਿਚ ਮਿਲ ਰਹੇ ਸਨ। ਇਹ ਸਪੱਸ਼ਟ ਨਹੀਂ ਕਿ ਇਸ ਸਮਾਗਮ ਨੂੰ ਕਿੰਨੀ

ਕੁ ਸਫਲਤਾ ਹੋਈ, ਪਰ ਇਹ ਪ੍ਰਤੱਖ ਹੈ ਕਿ ਇਸ ਵੇਲੇ ਬ੍ਰਾਹਮਣੀ ਮੱਤ ਤੇ ਵੈਦਿਕ ਮੱਤ ਦਾ ਭਰਪੂਰ ਪ੍ਰਭਾਵ ਗੌਤਮ ਬੁੱਧ ਦੇ ਸੰਚਾਰ ਕੀਤੇ ਹੋਏ ਧਰਮ ਦੇ ਉਪਦੇਸ਼ਾਂ ਉਤੇ ਪੈ ਰਿਹਾ ਸੀ ਤੇ ਪ੍ਰਭਾਵ ਦਾ ਆਕਾਰ ਤੇ ਰੂਪ-ਰੇਖਾ ਗੌਤਮ ਬੁੱਧ ਮਹਾਂ ਪ੍ਰੀਨਿਰਵਾਣ ਪ੍ਰਾਪਤ ਕਰਨ ਤੋਂ ਦੋ ਸ਼ਤਾਬਦੀਆਂ ਦੇ ਅੰਦਰ-ਅੰਦਰ ਹੀ ਇਤਨੀ ਪ੍ਰਬਲ ਤੇ ਸੰਸਾ-ਜਨਕ ਹੋ ਚੁੱਕੀ ਸੀ ਕਿ ਸਮਰਾਟ ਅਸ਼ੋਕ ਮੌਰੀਆ ਨੂੰ ਇਕ ਉਚੇਚਾ ਸਮਾਗਮ ਇਸ ਵਿਪਦਾ ਨੂੰ ਰੋਕਣ ਲਈ ਕਰਨਾ ਪਿਆ। ਜਾਪਦਾ ਹੈ ਜੋ ਸਿੱਖ ਧਰਮ ਜੋ ਕਿ ਆਪਣੀ ਆਤਮਾ ਤੇ ਬੁਨਿਆਦੀ ਰੂਪ ਰੇਖਾ ਦੇ ਪਹਿਲੂ ਤੋਂ ਬੁੱਧ ਧਰਮ ਦਾ ਹੀ ਨਵ ਜਨਮਕ ਰੂਪ ਕਿਹਾ ਜਾ ਸਕਦਾ ਹੈ, ਦਾ ਰਾਜਸੀ ਰੂਪ ਨਿਯਤ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਵਾਤਾਵਰਣ ਦੇ ਸੁਭਾਵ ਬਾਰੇ ਪਤਾ ਸੀ, ਜਿਸ ਵਿਚ ਕਿ ਵੇਦਾਂ ਦੇ ਅਨਾਦੀ ਹੋਣ ਤੋਂ ਮੁਨਕਰ 'ਨਾਸਤਿਕ' ਮੱਤਾਂ ਨੂੰ ਜਨਮ ਲੈਣਾ ਤੇ ਜੀਵਤ ਰਹਿਣਾ ਪੈਂਦਾ ਹੈ ਤੇ ਇਹ ਧਿਆਨ ਵਿਚ ਰੱਖ ਕੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਬਚਨ ਕੀਤਾ :

ਜਬ ਲਗ ਖ਼ਾਲਸਾ ਰਹੇ ਨਿਆਰਾ॥ ਤਬ ਲਗ ਤੇਜ ਦੀਉ ਮੈਂ ਸਾਰਾ॥
ਜਬ ਇਹ ਗਹੈ ਬਿਪਰਨ ਕੀ ਰੀਤ॥ ਮੈਂ ਨ ਕਰੌਂ ਇਨ ਕੀ ਪ੍ਰਤੀਤ॥

(ਦਸਮ ਗ੍ਰੰਥ)

ਕਿਵੇਂ ਵੀ ਹੋਵੇ ਬੁੱਧ ਧਰਮ ਦੀਆਂ ਦੋ ਸ਼ਾਖਾ ਮਹਾਂਯਾਨ ਤੇ ਹੀਨ ਯਾਨ ਗੌਤਮ ਬੁੱਧ ਦੇ ਮਹਾਂ ਪ੍ਰੀਨਿਰਵਾਣ ਪ੍ਰਾਪਤ ਕਰਨ ਦੇ ਪਿਛੋਂ ਸ਼ੀਘਰ ਹੀ ਵਜੂਦ ਵਿਚ ਆ ਗਈਆਂ ਜਾਪਦੀਆਂ ਹਨ। ਸੱਚੀ ਗੱਲ ਤਾਂ ਇਹ ਹੈ ਕਿ ਜੋ ਪਾਲੀ ਪੁਸਤਕਾਂ ਵਿਚ ਅੰਕਿਤ ਹੋਇਆ ਹੋਇਆ ਠੇਰਾਵਾਦੀ ਬੁੱਧ ਧਮ ਭਾਰਤ ਵਰਸ਼ ਵਿਚ ਇਕ ਸਰਬ ਜਨਤਾ ਵਿਆਪੀ ਧਰਮ ਬਣਨ ਦੀ ਯੋਗਤਾ ਨਹੀਂ ਸੀ ਰੱਖਦਾ ਤੇ ਸੰਸਕ੍ਰਿਤ ਵਿਚ ਅੰਕਿਤ ਹੋਇਆ ਮਹਾਂਯਾਨ ਬੁੱਧ ਧਰਮ ਹੀ ਅਜਿਹਾ ਧਰਮ ਹੈ ਜੋ ਕੇਵਲ ਬੁੱਧੀ ਨੂੰ ਹੀ ਨਹੀਂ ਸਗੋਂ ਹਿਰਦੇ ਨੂੰ ਵੀ ਸ਼ਾਂਤੀ ਦੇਣ ਦਾ ਦਾਅਵੇਦਾਰ ਹੈ। ਅਸ਼ੋਕ ਮੌਰੀਆ ਦੀ ਮਿਰਤੂ ਤੋਂ ਦੋ ਸਾਲ ਦੇ ਅੰਦਰ ਅੰਦਰ ਗੌਤਮ ਬੁੱਧ ਮਹਾਂਯਾਨ ਦੇ ਅਸਰ ਹੇਠਾਂ ਇਕ ਮਹਾਨ ਦੇਵਤਾ, ਸਰਬੋਤਮ ਤੇ ਸਰਬ ਸ੍ਰੇਸ਼ਟ ਦੇਣ ਬਣ ਚੁੱਕਾ ਸੀ ਤੇ ਮਹਾਯਾਨ ਬੁੱਧ ਧਰਮ ਦੇ ਦੇਵੀ ਦੇਵਤਿਆਂ ਦੀ ਗਿਣਤੀ ਤੇ ਉਨ੍ਹਾਂ ਦੀਆਂ ਸ਼ਕਤੀਆਂ ਤੇ ਉਨ੍ਹਾਂ ਦੀ ਲੀਲ੍ਹਾ ਕਥਾ ਦੇ ਵਿਸਥਾਰ, ਬ੍ਰਾਹਮਣੀ ਮੱਤ ਨਾਲੋਂ ਕਿਸੇ ਗੱਲੋਂ ਘੱਟ ਨਹੀਂ ਸਨ ਰਹਿ ਗਏ।

ਠੇਰਾਵਾਦੀ ਬੋਧੀ ਧਰਮ ਦਾ ਆਦਰਸ਼ ਵਿਅਕਤੀਗਤ ਲਈ ਅੱਰ੍ਹਤ ਪੱਦ ਦੀ ਪ੍ਰਾਪਤੀ ਸੀ ਤੇ ਇਸ ਪ੍ਰਾਪਤੀ ਦਾ ਸਾਧਨ ਸੀ, 'ਅਪਮਾਦੇਨ ਸੰਪਾਦਿਥਾ' ਆਪਣੇ ਆਤਮਕ ਸੁਧਾਰ ਤੇ ਉੱਨਤੀ ਦੇ ਯਤਨਾਂ ਵਿਚ ਸਦੀਵ ਤਤਪਰ ਰਹਿਣਾ। ਇਸ ਆਦਰਸ਼ ਦੇ ਸੰਗੀਤ ਦੀ ਕੇਂਦਰੀ ਸਵਰ 'ਪ੍ਰਜਣ' ਬੋਧਿ ਗਿਆਨ ਸੀ। ਮਹਾਯਾਨੀ

ਬੋਧੀ ਧਰਮ ਦੇ ਸੰਗੀਤ ਦੀ ਕੇਂਦਰੀ ਸੁਰ 'ਕਰੁਣਾ', 'ਸਰਬਤ ਦੇ ਭਲੇ ਦੀ ਇੱਛਾ ਬਣ ਗਈ ਤੇ ਆਦਰਸ਼ ਅਰ੍ਹਤ ਦੀ ਥਾਂ ਬੋਧੀਸੱਤਵ ਦਾ ਬਣ ਗਿਆ। ਬੋਧੀ ਸੱਤਵ ਉਹ ਆਤਮਾ ਹੈ ਜਿਸ ਨੂੰ ਨਿਰਵਾਣ ਪਦਵੀ ਦੀ ਪ੍ਰਾਪਤੀ ਹੋ ਗਈ ਹੈ, ਪਰ ਜੋ ਨਿਰਵਾਣ ਵਿਚ ਪ੍ਰਵੇਸ਼ ਦੀ ਇੱਛਾ ਤਿਆਗ ਕਰ ਦਿੰਦਾ ਹੈ ਤਾਂ ਜੋ ਸਰਬ ਸ੍ਰਿਸ਼ਟੀ ਦੇ ਭਲੇ ਲਈ ਤੇ ਸਰਬ ਜੀਆਂ ਦੇ ਨਿਰਵਾਣ ਪ੍ਰਾਪਤੀ ਦੇ ਯਤਨਾਂ ਵਿਚ ਸਹਾਇਕ ਹੋਣ ਲਈ ਜਨਮ ਮਰਨ ਦੇ ਬੰਧਨਾਂ ਵਿੱਚ ਪਿਆ ਰਹੇ।

ਗੁਰੂ ਗੋਬਿੰਦ ਸਿੰਘ ਨੇ ਆਪਣੀ ਅਸਮਾਪਤ ਸ੍ਵੈ-ਜੀਵਨੀ, ਬਚਿੱਤਰ ਨਾਟਕ ਵਿਚ ਕੁਝ ਇਸ ਬੋਧੀਸੱਤਵ ਆਦਰਸ਼ ਦੀ ਸਮ੍ਰਿਤੀ ਕਰਵਾਉਣ ਵਾਲੇ ਇਸ਼ਾਰੇ ਦਿੱਤੇ ਹਨ ਤੇ ਕਿਹਾ ਕਿ ਜਦੋਂ ਮੈਂ ਅਨੇਕ ਪ੍ਰਕਾਰ ਦੇ ਤਪੱਸਿਆ ਸਾਧਨਾਂ ਪਿਛੋਂ 'ਦ੍ਵੈ ਤੇ ਏਕ ਰੂਪ' ਹੋ ਗਿਆ ਤੇ ਜਦੋਂ 'ਸਰਬ ਜੋਤ ਕੀ ਜੋਤ' ਦੀ ਪ੍ਰੇਰਨਾ ਨਾਲ ਮੈਂ ਫੇਰ ਜਨਮ ਲਿਆ, ਭਾਵੇਂ ਮੇਰਾ ਆਪਣਾ ਚਿੱਤ ਮੁੜ ਜਨਮ ਲੈਣ 'ਤੇ ਨਹੀਂ ਸੀ ਕਰਦਾ। ਪਰ 'ਧਰਮ ਚਲਾਵਨ ਸੰਤ ਉਬਾਰਨ॥ ਦੁਸ਼ਟ ਸਭਨ ਕੋ ਮੂਲ ਉਖਾਰਨ॥ (ਦਸਮ ਗ੍ਰੰਥ, ਪੰਨਾ 57) ਦੇ ਮਹਾਨ ਕਾਰਜ ਲਈ ਮੈਨੂੰ ਜਨਮ ਲੈਣਾ ਪਿਆ। ਇਸ ਵਿਸ਼ਵ ਕਲਿਆਣ ਦੇ ਮਹਾਨ ਕਾਰਜ ਲਈ ਪ੍ਰੇਰਨਾ ਮੇਰੇ ਆਪਣੇ ਅੰਦਰੋਂ ਉੱਠੀ, ਸਗੋਂ ਸਰਬਾਸ਼ਰ, ਸਰਬੋਤਮ ਅਕਾਲ ਪੁਰਖ ਵਲੋਂ ਹੋਈ ਜਿਸ ਵੇਲੇ ਕਿ 'ਚਿਤ ਨ ਭਯੋ ਹਮਰੋ ਆਵਨ ਕਹਿ॥ ਚੁਭੀ ਰਹੀ ਸ੍ਰਤਿ ਪ੍ਰਭੁ ਚਰਨਨ ਮਹਿ' (ਦਸਮ ਗ੍ਰੰਥ, ਪੰਨਾ 55) ਅਤੇ ਜਦੋਂ ਮੈਂ ਆਗਿਆ ਅਨੁਸਾਰ ਇਸ ਵਿਸ਼ਵ ਕਲਿਆਣ ਦੇ ਕਾਰਜ ਨੂੰ ਸਵੀਕਾਰ ਕਰ ਲਿਆ ਤਾਂ ਇਹ ਨਿਸ਼ਚੇ ਜਾਣ ਕੇ ਕਿ 'ਦ੍ਵੈ ਤੇ ਏਕ ਰੂਪ' ਹੋ ਜਾਣ ਦਾ ਪਦ ਪ੍ਰਾਪਤ ਕਰਨ ਪਿਛੋਂ ਵੀ ਧਰਤੀ ਉੱਤੇ ਜਨਮ ਲੈ ਕੇ ਮੇਰੀ ਆਪੂੰ ਇਹ ਸਮਰੱਥਾ ਨਹੀਂ ਜੋ ਇਸ ਮਹਾਨ ਕਾਰਜ ਨੂੰ ਸਿਰੇ ਚੜ੍ਹਾ ਸਕਾਂ, ਇਸ ਲਈ 'ਠਾਢ ਭਇਓ ਮੈਂ ਜੋਰ ਕਰਿ, ਬਚਨ ਕਹਾ ਸਿਰ ਨਾਇ, ਪੰਥ ਚੇਲ ਤਬ ਜਗਤ ਮੈਂ, ਜਬ ਤੁਮ ਕਰੋ ਸਹਾਇ॥" ਇਉਂ ਸਿੱਖ ਧਰਮ ਜੋ ਕਿ ਆਪਣੀ ਰੂਪ ਰੇਖਾ ਤੇ ਆਤਮਾ ਵਿਚ ਬੁੱਧ ਧਰਮ ਦਾ ਹਮਰੂਪ ਹੈ ਤੇ ਬੁਨਿਆਦੀ ਅੰਤਰ ਬੁੱਧ ਧਰਮ ਦੇ ਸਿਧਾਂਤਾਂ ਨਾਲੋਂ ਨਿਖੜ ਆਉਂਦੇ ਹਨ ਪਰ ਇਹ ਥਾਂ ਇਨ੍ਹਾਂ ਅੰਤਰਾਂ ਦੇ ਸਵਿਸਥਾਰ ਨਿਰੂਪਣ ਕਰਨ ਦਾ ਨਹੀਂ।

ਮਹਾਯਾਨ ਸਿਧਾਂਤਾਂ ਵਿਚ ਕਰਮਯੋਗ ਦੀ ਥਾਂ ਭਗਤੀਯੋਗ ਨੇ ਲੈ ਲਈ ਤੇ ਗੌਤਮ ਬੁੱਧ ਜਿਸ ਨੇ ਕਿਹਾ ਸੀ ਕਿ ਆਤਮਾ, ਪ੍ਰਮਾਤਮਾ, ਸ੍ਰਿਸ਼ਟੀ ਦੀ ਉਤਪਤੀ ਪ੍ਰਲੈ ਦੇ ਵਿਸ਼ਿਆਂ ਉਤੇ ਸਮਾਂ ਗੁਆਉਣ ਦੀ ਥਾਂ ਸਦੀਵ ਤਤਪਰ ਰਹਿ ਕੇ, ਆਤਮਿਕ ਸਾਧਨਾ ਦੁਆਰਾ ਆਪਣੀ ਮੁਕਤੀ ਦਾ ਯਤਨ ਕਰੋ ਉਸ ਦੇ ਇਨ੍ਹਾਂ ਆਸ਼ਿਆਂ ਦੀ ਉਲੰਘਣਾ ਕਰਕੇ ਦਾਰਸ਼ਨਿਕ ਸਿਧਾਂਤਾਂ ਦਾ ਬੜਾ ਫੈਲਾਉ ਕੀਤਾ ਗਿਆ। ਗੌਤਮ ਬੁੱਧ ਨੇ ਕਿਹਾ ਸੀ, "ਸਭ ਦੁਖ ਸਭ ਅਨਿੱਤ, ਸਭ ਅਨੱਤ'। ਭਾਵ

ਇਹ ਕਿ ਸੰਸਾਰ ਵਿਚ ਮਿੱਠਾ ਕੌੜਾ ਜੋ ਕੁਛ ਵੀ ਹੈ ਜੋ ਦੁੱਖ ਦਾ ਕਾਰਨ ਹੈ। ਇਥੋਂ ਦੀ ਕੋਈ ਵਸਤੂ ਸਦਾ ਰਹਿਣ ਵਾਲੀ ਨਹੀਂ ਤੇ ਸਭ ਅਨੰਤ ਅਨਾਤਮਮ, ਆਤਮਾ ਰਹਿਤ ਹੈ। ਮਹਾਯਾਨੀਆਂ ਨੇ ਅਨਿੱਤ ਤੇ ਅਨੰਤ ਦੇ ਸਿਧਾਂਤਾਂ ਦੀ ਵਿਆਖਿਆ ਤੇ ਫੈਲਾਉ ਕਰਕੇ 'ਸ਼ੂਨਿਯਤ' ਦਾਰਸ਼ਨਿਕ ਸਿਧਾਂਤ ਉਪਸਥਿਤ ਕੀਤਾ ਤੇ ਸਭ ਦੁੱਖ ਦੇ ਸਿਧਾਂਤ ਦੀ ਥਾਂ ਤੁਸ਼ਿਤ ਸੁਰਗ ਦੇ ਮਹਾਨ ਅਨੰਦਮਈ ਦ੍ਰਿਸ਼ ਸ਼ਰਧਾਲੂਆਂ ਦੀਆਂ ਅੱਖਾਂ ਦੇ ਮੋਹਰੇ ਲਿਆ ਰੱਖੇ। ਭਾਵੇਂ ਮਹਾਯਾਨ ਧਰਮ ਦਾ ਇਹ ਪਰਿਵਰਤਨ ਬੜਾ ਮੌਲਿਕ, ਬੁਨਿਆਦੀ ਤੇ ਕੁਝ ਰਹੱਸਜਨਕ ਸੀ ਪਰ ਇਹ ਸਦਾ ਚੇਤੇ ਰੱਖਣਾ ਚਾਹੀਏ ਕਿ ਮਹਾਯਾਨੀਆਂ ਨੇ ਪਾਲੀ ਧਰਮ ਸੂਤਰਾਂ ਦੇ ਠੇਰਾਵਾਦ ਧਰਮ ਦਾ ਖੰਡਨ ਕਦੇ ਨਹੀਂ ਕੀਤਾ। ਮਹਾਯਾਨੀ ਇਹ ਕਹਿੰਦੇ ਹਨ ਕਿ ਠੇਰਾਵਾਦੀ ਸਿਧਾਂਤਾਂ ਦਾ ਪ੍ਰਚਾਰ ਗੌਤਮ ਬੁੱਧ ਨੇ ਉਨ੍ਹਾਂ ਲੋਕਾਂ ਦੇ ਕਲਿਆਣ ਲਈ ਕੀਤਾ ਜੋ ਉੱਚੇ ਤੇ ਗੂੜ੍ਹ ਰਹੱਸਮਈ ਤਤ੍ਵ ਉਪਦੇਸ਼ਾਂ ਨੂੰ ਸਮਝਣ ਤੇ ਗ੍ਰਹਿਣ ਕਰਨ ਦੇ ਪਾਤਰ ਨਹੀਂ ਸਨ। ਮਹਾਯਾਨੀ ਗੌਤਮ ਬੁੱਧ ਦੀ ਜੀਵਨ ਦੀ ਸਿੰਸਪਾ ਗਾਥਾ ਦਾ ਹਵਾਲਾ ਦਿੰਦੇ ਹਨ, ਜਿਸ ਵਿਚ ਕਿ ਗੌਤਮ ਨੇ ਇਕ ਵਾਰ ਸਿੰਸਪਾ ਦਰਖਤਾਂ ਦੇ ਝੁੰਡ ਵਿਚ ਸੁੱਕੇ ਪੱਤੇ ਭੁਇੰ ਤੋਂ ਚੁੱਕ ਕੇ ਆਪਣੇ ਹੱਥ ਵਿਚ ਲੈ ਕੇ ਕਿਹਾ, ਦੇਖੋ 'ਭਿਖੂਓ ਕੀ ਵਿਚਾਰ ਹੈ ਤੁਹਾਡਾ। ਇਹ ਸਿੰਸਪਾ ਦੇ ਸੁੱਕੇ ਪੱਤੇ ਜੋ ਮੇਰੇ ਹੱਥ ਵਿੱਚ ਹਨ ਇਹ ਗਿਣਤੀ ਵਿਚ ਬਹੁਤ ਹਨ, ਕਿ ਇਸ ਸਿੰਸਪਾ ਵਣ ਦੇ ਸਾਰੇ ਰੁੱਖਾਂ ਉੱਤੇ ਲੱਗੇ ਹੋਏ ਪੱਤੇ?" ਭਿਖੂਆਂ ਨੇ ਉੱਤਰ ਦਿੱਤਾ, 'ਹੇ ਭਗਵਾਨ ਨਿਰਸੰਦੇਹ ਉਹ ਪੱਤੇ ਜੋ ਇਸ ਸਿੰਸਪਾ ਵਣ ਦੇ ਸਾਰੇ ਰੁੱਖਾਂ ਉੱਤੇ ਲੱਗ ਹੋਏ ਹਨ ਉਹ ਤਥਾਗਤਿ ਦੇ ਹਸਤ ਕਮਲਾਂ ਵਿਚ ਫੜੇ ਹੋਏ ਸੁੱਕੇ ਪੱਤਿਆਂ ਨਾਲੋਂ ਕਿਤੇ ਵਧੀਕ ਹਨ, ਤਦ ਗੌਤਮ ਬੁੱਧ ਨੇ ਕਿਹਾ : "ਹੇ ਭਿਖੂਓ ਜੋ ਕੁਝ ਮੇਰੇ ਅਨੁਭਵ ਵਿਚ ਆਇਆ ਹੈ, ਤੇ ਜਿਸ ਦਾ ਮੈਨੂੰ ਪੂਰਨ ਗਿਆਨ ਹੈ, ਉਹ ਉਸ ਨਾਲੋਂ ਕਿਤੇ ਵਧੀਕ ਜੋ ਮੈਂ ਤੁਹਾਨੂੰ ਉਪਦੇਸ਼ਾਂ ਦੁਆਰਾ ਦਰਸਾਇਆ ਹੈ ਤੇ ਮੈਂ ਉਹ ਸਭ ਕੁਝ ਤੁਹਾਨੂੰ ਉਪਦੇਸ਼ਾਂ ਦੁਆਰਾ ਕਿਉਂ ਨਹੀਂ ਦਰਸਾਇਆ ? ਇਸ ਲਈ ਕਿ ਇਸ ਦਾ ਕੋਈ ਲਾਭ ਨਹੀਂ। ਇਸ ਸ੍ਵੈ ਉਨਤੀ ਤੇ ਸ੍ਵੈ-ਪਵਿਤਰਤਾ ਵਿਚ ਸਹਾਈ ਨਹੀਂ, ਇਹ ਤ੍ਰਿਸ਼ਨਾ ਦਾ ਨਿਰੋਧ ਨਹੀਂ ਕਰਦਾ ਉਹਦੇ ਨਾਸ਼ ਕਰਨ ਵਿਚ ਸਹਾਈ ਨਹੀਂ ਹੁੰਦਾ, ਇਹ ਅਸਰ ਦਾ ਨਾਸ਼ ਨਹੀਂ ਕਰਦਾ, ਇਹ ਸ਼ਾਂਤੀ, ਬੋਧਿ, ਗਿਆਨ ਤੇ ਨਿਰਵਾਣ ਦੀ ਪ੍ਰਾਪਤੀ ਨਹੀਂ ਕਰਵਾਉਂਦਾ। ਇਸ ਕਾਰਨ ਹੇ ਭਿਖੂਓ ਮੈਂ ਇਸ ਦਾ ਪ੍ਰਚਾਰ ਆਪਣੇ ਉਪਦੇਸ਼ਾਂ ਦੁਆਰਾ ਨਹੀਂ ਕੀਤਾ।" ਇਹ ਸਾਖੀ 'ਸਮਯੁਤ-ਸੂਤ' ਨਾਮੀ ਗ੍ਰੰਥ ਵਿੱਚ ਅੰਕਿਤ ਹੈ। ਇਉਂ ਮਹਾਯਾਨ ਧਰਮ ਦਾ ਵਿਸ਼ਵਾਸ ਬਣ ਗਿਆ ਤੇ ਨਿਰਵਾਣ ਦੀ ਪ੍ਰਾਪਤੀ ਉੱਗਰ ਆਤਮਕ ਸਾਧਨਾਂ ਦੁਆਰਾ ਵੀ ਹੈ ਪਰ ਅਨਿਨ ਸ਼ਰਧਾ ਤੇ ਭਗਤੀ ਦੁਆਰਾ ਵੀ ਕਲਿਆਣ ਹੈ। ਜੋ ਪੁਰਸ਼ ਇਸ ਵਿਸ਼ਵਾਸ ਵਿਚ ਦ੍ਰਿੜ੍ਹ ਹੋਵੇ ਤੇ ਇਸ

ਮੰਤਰ ਦਾ ਨਿਤਾਪ੍ਰਤ ਜਾਪ ਕਰੇ : 'ਬੁੱਧਮ ਸ਼ਰਨਮ ਗੱਛਮਿ, ਧਰਮਮ ਸ਼ਰਨਮ ਗੱਛਮਿ। ਸੰਘਮ ਸ਼ਰਨਮ ਗੱਛਮਿ' ਉਸ ਦਾ ਕਲਿਆਣ ਹੋਵੇਗਾ ਤੇ ਉਸ ਨੂੰ ਨਿਰਵਾਣ ਦੀ ਪ੍ਰਾਪਤੀ ਹੋਵੇਗੀ। ਸ੍ਰਿਸ਼ਟੀ ਦੇ ਆਦਿ ਤੋਂ ਲੈ ਕੇ ਜੁਗੋ ਜੁਗ ਬੁੱਧ ਪ੍ਰਗਟ ਹੁੰਦੇ ਰਹੇ ਹਨ ਤੇ ਸੰਸਾਰ ਦੇ ਕਲਿਆਣ ਹਿੱਤ ਉਪਦੇਸ਼ ਕਰਦੇ ਰਹੇ ਹਨ ਤੇ ਗੌਤਮ ਬੁੱਧ ਇਨ੍ਹਾਂ ਬੁੱਧਾਂ ਦੀ ਬੰਸਾਵਲੀ ਦੇ ਆਖਰੀ ਬੁੱਧ ਹੈ ਤੇ ਇਕ ਹੋਰ ਬੁੱਧ ਮਹਾਂ ਪ੍ਰਲੈ ਤੋਂ ਪਹਿਲਾਂ ਮੈਤ੍ਰੇਯ ਬੁੱਧ ਨਾਮ ਦਾ ਪ੍ਰਗਟ ਹੋਵੇਗਾ ਜੋ ਸਭ ਸੰਸਾਰ ਨੂੰ ਨਿਰਵਾਣ ਪ੍ਰਾਪਤੀ ਦਾ ਦਾਨ ਬਖਸ਼ੇਗਾ। ਇਹੋ ਜਿਹੀਆਂ ਕਥਾਵਾਂ ਸਿਧਾਂਤਾਂ ਨੂੰ ਲੈ ਕੇ ਮਹਾਯਾਨ ਬੋਧੀ ਧਰਮ ਸੰਸਾਰ ਉਤੇ ਫੈਲਿਆ।

ਇੱਕ ਸਹੰਸ੍ਰਾਬਦੀ ਪਿਛੋਂ ਬੁੱਧ ਧਰਮ ਦੇ ਜੋਬਨ ਕਾਰ ਦੇ ਅੰਤ ਹੋਣ ਉੱਤੇ ਹਜ਼ਰਤ ਮੁਹੰਮਦ ਦਾ ਇਸਲਾਮ ਵੀ ਇਉਂ ਹੀ ਇਕ ਵਾਰ ਵਿਸ਼ਵ ਵਿਆਪੀ ਧਰਮ ਦੇ ਰੂਪ ਵਿਚ ਫੈਲਿਆ ਤੇ ਉਸ ਦੇ ਹਜ਼ਰਤ ਮੁਹੰਮਦ ਬਾਰੇ ਆਖਰੀ ਨਬੀ, ਖ਼ਾਤਮਤੁਲ ਮੁਰਸਲੀਨ ਦੀ ਪਦਵੀ ਦਾ ਵਿਸ਼ਵਾਸ ਸੰਸਾਰ ਦੇ ਅੰਤ ਸਮੇਂ, ਕਿਆਮਤ ਤੋਂ ਪਹਿਲਾਂ ਆਖਰ ਜ਼ਮਾਨੀ ਮਹਿਦੀ ਦਾ ਜ਼ਹੂਰ, ਤੇ ਕਲਮਾ ਪੜ੍ਹਨ ਨਾਲ ਹਜ਼ਰਤ ਮੁਹੰਮਦ ਦੀ ਸ਼ਫਾਇਤ ਦੁਆਰਾ ਬਹਿਸ਼ਤ ਦੀ ਪ੍ਰਾਪਤੀ ਵਾਸਤਵ ਵਿਚ ਮਹਾਯਾਨ ਬੁੱਧ ਧਰਮ ਦਾ ਅਰਬੀ ਐਡੀਸ਼ਨ ਹੀ ਹਨ। ਇਉਂ ਇਹ ਸਿਧਾਂਤ ਇਕ ਵਾਰ ਫੇਰ ਪ੍ਰਤੱਖ ਹੋ ਗਿਆ ਕਿ ਧਾਰਮਿਕ ਵਿਸ਼ਵਾਸ ਮਰਦੇ ਨਹੀਂ, ਕੇਵਲ ਰੂਪ ਵਟਾਉਂਦੇ ਹਨ।

ਸੰਨ 270 ਪ੍ਰਿਥਮ ਮਸੀਹ ਵਿਚ ਜੋ ਤੀਜਾ ਸਮਾਗਮ ਪਾਟਲੀ ਪੁੱਤਰ ਵਿਚ ਭਿਖੂ ਤਿੱਸ ਦੀ ਪ੍ਰਧਾਨਗੀ ਹੇਠ ਹੋਇਆ ਤੇ ਜਿਸ ਦਾ ਮੰਤਵ ਮਹਾਯਾਨੀ ਖਿਆਲਾਂ ਦੇ ਸਿਧਾਂਤਾਂ ਦੇ ਵੱਧ ਰਹੇ ਪ੍ਰਚਾਰ ਨੂੰ ਰੋਕਣਾ ਸੀ ਉਸ ਤੋਂ ਪਿਛੋਂ ਇਕ ਸੌ ਸਾਲ ਤੋਂ ਵੱਧ ਬੀਤ ਜਾਂਦਾ ਹੈ, ਤੇ ਬੁੱਧ ਧਰਮ ਦੇ ਫੈਲਾਉ ਤੇ ਵਿਕਾਸ ਬਾਰੇ ਕੋਈ ਸੁਝਾਉ ਨਹੀਂ ਮਿਲਦਾ। ਪਹਿਲੀ ਸ਼ਤਾਬਦੀ ਪ੍ਰਿਥਮ ਮਸੀਹ ਵਿਚ ਲਿਖੀ ਗਈ ਪੁਸਤਕ ਮਲਿੰਦ ਪੱਨਹ, ਇਸ ਤੋਂ ਅਗਲੇਰਾ ਸੰਗ ਮੀਲ ਹੈ। ਇਹ ਪਾਲੀ ਦੀ ਪੁਸਤਕ ਨਾਗਸੇਨ ਨੇ ਗਦ ਵਿਚ ਲਿਖੀ ਤੇ ਪੱਛਮੀ ਵਿਦਵਾਨ ਡਾਕਟਰ ਰਿਸ ਡੇਵਿਜ਼ (Dr. Rhys Davis) ਦੀ ਰਾਏ ਵਿਚ ਇਹ 'ਭਾਰਤੀ ਗਦ ਦਾ ਮਹਾਨ ਸ਼ਾਹਕਾਰ ਹੈ।' ਮਲਿੰਦ (Merander) ਬਾਖਤਰ ਦੇਸ਼ ਦਾ ਯਵਨ ਸੀ ਤੇ ਉੱਤਰ, ਪੱਛਮੀ ਭਾਰਤ ਦੇ ਸੀਮਾ ਦੇਸ਼ ਦਾ ਰਾਜਾ ਸੀ। ਉਸ ਨੇ ਬੁੱਧ ਧਰਮ ਗ੍ਰਹਿਣ ਕਰ ਲਿਆ ਸੀ ਤੇ ਨਾਗਸੇਨ ਉਸ ਦਾ ਧਰਮ ਗੁਰੂ ਸੀ। ਮਲਿੰਦ ਪੱਨਾਹ ਦੇ ਅਰਥ ਹਨ, ਮਲਿੰਦ ਦੇ ਪ੍ਰਸ਼ਨ। ਇਸ ਵਿੱਚ ਮਹਾਰਾਜਾ ਮਲਿੰਦ ਦੇ ਪ੍ਰਚਲਿਤ ਬੋਧਕ ਸਿਧਾਂਤਾਂ ਬਾਰੇ ਕੀਤੇ ਹੋਏ ਸ਼ੰਕੇ ਤੇ ਉਸ ਦੀ ਸ਼ੰਕਾ ਨਵਿਰਤੀ ਲਈ ਦਿੱਤੇ ਹੋਏ ਉੱਤਰ ਦਰਜ ਹਨ। ਇਸ ਗ੍ਰੰਥ ਵਿਚ ਜਿਨ੍ਹਾਂ ਸਿਧਾਂਤਾਂ ਦੀ ਪੁਸ਼ਟੀ ਕੀਤੀ ਗਈ ਹੈ ਉਹ ਠੇਰਾਵਾਦ,

ਹੀਨਯਾਨੀ ਸਿਧਾਂਤ ਹੀ ਹਨ ਤੇ ਗ੍ਰੰਥ ਨੂੰ ਗਹੁ ਨਾਲ ਵਿਚਾਰਿਆਂ ਇਹ ਸਪਸ਼ਟ ਹੋ ਆਉਂਦਾ ਹੈ ਕਿ ਪਹਿਲੀ ਤੇ ਦੂਜੀ ਸ਼ਤਾਬਦੀ ਪ੍ਰਿਥਮ ਮਸੀਹ ਵਿਚ ਹੀ ਕੁਝ ਅਜਿਹੇ ਬੋਧਕ ਸਿਧਾਂਤ ਪਰਬਲ ਤੇ ਪ੍ਰਿਯ ਹੋ ਰਹੇ ਸਨ ਜੋ ਠੇਰਾਵਾਦੀ ਸਿਧਾਂਤਾਂ ਦੇ ਪ੍ਰਤੀਕੂਲ ਸਨ ਤੇ ਜਿਨ੍ਹਾਂ ਨੇ ਪ੍ਰਚਾਰ ਦੀ ਕਾਟ ਕਰਨੀ ਨਾਗਸੇਨ ਵਰਗੇ ਵਿਦਵਾਨ ਨੇ ਅਵੱਸ਼ ਸਮਝੀ। ਨਾਗਸੇਨ ਬੜਾ ਧੁਰੰਧਰ ਵਿਦਵਾਨ ਤੇ ਨਿਆਇ ਸ਼ਾਸਤਰ ਮਹਾਨ ਵੇਤਾ ਸੀ। ਨਿਆਇ ਵੈਸ਼ੇਸ਼ਕ ਸ਼ਾਸਤਰ ਵਿਚ ਨਿਰੂਪਣ ਕੀਤੇ ਹੋਏ ਪੱਤਰ ਪ੍ਰਮਾਣ ਤੇ ਪ੍ਰਾਰਥ ਆਦਿ ਸਿਧਾਂਤਾਂ ਦੀ ਜੋ ਸੋਹਣੀ ਵਰਤੋਂ ਆਪਣੀ ਪਕਸ਼ ਪੂਰਤੀ ਲਈ ਨਾਗਸੇਨ ਨੇ ਮਲਿੰਦ-ਪਨੌਹ ਵਿਚ ਕੀਤੀ ਹੈ, ਉਸ ਦੀ ਤੁਲਨਾ ਪ੍ਰਾਚੀਨ ਜਾਂ ਆਧੁਨਿਕ ਭਾਰਤੀ ਸਾਹਿਤ ਵਿਚ ਘੱਟ ਮਿਲੇਗੀ। ਵਿਸ਼ੇਸ਼ ਵਿਸ਼ਾ ਇਸ ਪੁਸਤਕ ਦਾ ਬੁੱਧ ਧਰਮ ਤੇ ਅਨੱਤ ਸਿਧਾਂਤ, ਅਨਾਤਤਮ ਸਿਧਾਂਤ, ਇਹ ਵਾਕ, "ਆਤਮਾ ਅਹੈਵ' ਸਤਯ ਵਾਕ ਨਹੀਂ ਦੀ ਸਿੱਧੀ ਹੀ ਹੈ ਤੇ ਨਾਗਸੇਨ ਬੜੇ ਠਰ੍ਹੰਮੇ ਤੇ ਚਤੁਰਾਈ ਨਾਲ ਮਹਾਰਾਜਾ ਮਲਿੰਦ ਨੂੰ ਸਮਝਾਉਂਦਾ ਹੈ, ਕਿ ਜਿਵੇਂ ਪਹੀਏ, ਜੂਲ੍ਹਾ, ਪਿੰਜਣੀ ਆਦਿ ਵੱਖ-ਵੱਖ ਭਾਗਾਂ ਨਾਲੋਂ ਵੱਖਰੀ ਕੋਈ ਹੋਰ ਵਸਤੂ ਰਥ ਨਹੀਂ ਹੈ ਇਵੇਂ ਹੀ ਮਨ, ਬੁੱਧੀ, ਰਾਗ, ਦਵੈਸ਼ ਆਦਿ ਲੱਖਣਾਂ ਤੋਂ ਪਰੇ ਆਤਮਾ ਕੋਈ ਵੱਖਰੀ ਸ਼ੈ ਨਹੀਂ ਹੈ ਪਰ ਇਸ ਮਲਿੰਦ ਪੱਨਹ ਵਿਚ ਹੀ ਜੋ ਕਿ ਹੀਨਯਾਨ ਦੇ ਸਿਧਾਂਤਾਂ ਦੀ ਪੁਸ਼ਟੀ ਲਈ ਲਿਖੀ ਗਈ ਸੀ, ਮਹਾਯਾਨ ਧਰਮ ਦੇ ਦੋ ਬੁਨਿਆਦੀ ਸਿਧਾਂਤ ਭਗਤੀ ਦੁਆਰਾ ਮੁਕਤੀ ਤੇ ਬੋਧੀਸੱਤਵ ਆਦਰਸ਼ ਬੀਜ ਰੂਪ ਵਿਚ ਮੌਜੂਦ ਹਨ।

ਮਲਿੰਦ ਪੱਨਹ ਦੇ ਰਚੇ ਜਾਣ ਵਿੱਚ ਅਜੇ ਇਕ ਸਦੀ ਹੀ ਬੀਤੀ ਕਿ ਬਾਖਤ੍ਰੀ ਯਵਨਾਂ ਦੇ ਰਾਜ ਨੂੰ ਕੁਸ਼ਨ ਬੰਸਾਵਲੀ ਦੇ ਲੋਕਾਂ ਨੇ ਜੋ ਚੀਨ ਮੰਗੋਲ ਜਾਤੀ ਦੇ ਸਨ, ਪ੍ਰਾਜੈ ਕਰ ਲਿਆ। ਇਹ ਉਹੋ ਚੀਨੇ ਮੰਗੋਲ ਹਨ ਜੋ ਚੀਨ ਦੇਸ਼ ਦੀਆਂ ਲਿਖਤਾਂ ਵਿਚ ਯੂਈ ਚੀਹ ਕਬੀਲੇ ਦੇ ਨਾਮ ਨਾਲ ਪ੍ਰਸਿੱਧ ਹਨ। ਇਨ੍ਹਾਂ ਯੂਈ ਚੀਹ ਲੋਕਾਂ ਦੇ ਕੁਸ਼ਨ ਰਾਜ ਘਰਾਣੇ ਦਾ ਮਹਾਨ ਪ੍ਰਸਿੱਧ ਭਾਰਤੀ ਮਹਾਰਾਜਾ ਕਨਿਸ਼ਕ ਨਾਮ ਦਾ ਹੋਇਆ ਹੈ। ਇਸ ਦਾ ਰਾਜ ਉੱਤਰੀ ਭਾਰਤ ਦੇ ਵਿਸ਼ੇਸ਼ ਭਾਗ ਉੱਤੇ ਕਾਇਮ ਹੋ ਗਿਆ ਸੀ ਤੇ ਇਸ ਦੇ ਰਾਜ ਦੀ ਸੀਮਾ ਦੀ ਵਿਸ਼ਾਲਤਾ ਦੇ ਕਾਰਨ ਦੋ ਰਾਜ ਕੇਂਦਰਾਂ, ਮਥਰਾ ਤੇ ਪ੍ਰਸ਼ੁਪੁਰਾ (ਪਿਸ਼ੌਰ) ਤੋਂ ਇਹ ਰਾਜ ਪ੍ਰਬੰਧ ਕਰਦਾ ਸੀ। ਇਸ ਕਨਿਸ਼ਕ ਨੇ ਵੀ ਬੁੱਧ ਧਰਮ ਗ੍ਰਹਿਣ ਕਰ ਲਿਆ ਸੀ ਤੇ ਇਹ ਬੜਾ ਸ਼ਰਧਾਲੂ ਤੇ ਪ੍ਰਾਕਰਮੀ ਬੋਧ ਸੀ। ਇਸ ਨੇ ਚੌਥਾ ਸਮਾਗਮ ਪ੍ਰਸ਼ੁਪੁਰਾ ਵਿਚ ਕੀਤਾ ਤੇ ਆਪ ਉਸ ਦੀ ਪ੍ਰਧਾਨਗੀ ਕੀਤੀ। ਇਸ ਵਿਚ ਚੀਨ ਦੇ ਹੀਨਾਯਾਨੀ ਤੇ ਠੇਰਾਵਾਦੀਆਂ ਦੀ ਇਕ ਉਪ ਸੰਪ੍ਰਦਾਏ ਸ੍ਵਸਤ ਵਾਦੀਆਂ ਦੇ ਨੁਮਾਇੰਦੇ ਹੀ ਆਏ। ਲੰਕਾ, ਸਿਆਮ ਤੇ ਬਰ੍ਹਮਾ ਦੇ ਹੀਨਾ ਯਾਨੀ ਇਸ ਵਿਚ ਕਿਸੇ ਕਾਰਨ ਨਹੀਂ ਆਏ ਜਾਂ

ਨਹੀਂ ਆ ਸਕੇ। ਇਸ ਸਮਾਗਮ ਦਾ ਮੁੱਖ ਮੰਤਵ ਹੀ ਹੀਨਾਯਾਨੀ ਤੇ ਮਹਾਯਾਨੀ ਸਿਧਾਂਤਾਂ ਵਿਚ ਵਧ ਰਹੀ ਪਾਟਕ ਨੂੰ ਮੁੰਦਣਾ ਹੀ ਸੀ, ਪਰ ਇਸ ਮੰਤਵ ਵਿਚ ਪੂਰਨ ਸਫਲਤਾ ਨਾ ਹੋ ਸਕੀ। ਹੀਨਯਾਨੀ ਤੇ ਮਹਾਯਾਨੀ ਸਿਧਾਂਤਾਂ ਦੇ ਅੰਤਰ ਲਿਖਤ ਗ੍ਰੰਥਾਂ ਦਾ ਰੂਪ ਵੀ ਉਸ ਸਮੇਂ ਧਾਰਨ ਕਰ ਰਹੇ ਸਨ ਤੇ ਇਸ ਕਨਿਸ਼ਕ ਦੇ ਨਿਅੰਤ੍ਰਣ ਕੀਤੇ ਹੋਏ, ਚੌਥੇ ਸਮਾਗਮ ਤੋਂ ਕੋਈ ਅੱਧੀ ਸਦੀ ਪਹਿਲਾਂ ਇੱਕ ਸੰਸਕ੍ਰਿਤ ਦਾ ਗ੍ਰੰਥ 'ਲਲਿਤ-ਵਿਸਤਾਰ' ਨਾਮ ਦਾ ਲਿਖਿਆ ਜਾ ਚੁੱਕਾ ਸੀ ਜਿਸ ਵਿਚ ਹੀਨਯਾਨ ਤੇ ਮਹਾਯਾਨ ਵਿਚਕਾਰ ਪਾਟਕ ਨੂੰ ਮੁੰਦਨ ਦੇ ਯਤਨ ਕੀਤੇ ਗਏ ਸਨ। ਇਹ ਪ੍ਰਸ਼ੂਪੁਰਾ ਦੇ ਸਮਾਗਮ ਤੋਂ ਕੁਝ ਵਰ੍ਹੇ ਹੀ ਪਿਛੋਂ ਮਹਾਨ ਮਹਾਯਾਨੀ ਵਿਦਵਾਨ ਅਸ਼ਵ ਘੋਸ਼ ਨੇ 'ਬੁੱਧ ਗਾਥਾ' ਤੇ 'ਸੂਤ੍ਰਾਲੰਕਾਰ' ਨਾਮੀ ਸੰਸਕ੍ਰਿਤ ਦੇ ਗ੍ਰੰਥ ਲਿਖੇ ਤੇ ਸੂਤ੍ਰਲੰਕਾਰ ਵਿਚ ਦੋ ਸਾਖੀਆਂ ਦਾ ਮੁੱਖ ਪਾਤਰ ਉਪਰੋਕਤ ਕਨਿਸ਼ਕ ਹੀ ਹੈ। ਇਹ ਅਸ਼ਵ ਘੋਸ਼ ਭਾਰਤ ਦੇ ਪੰਜ ਛੇ ਮਹਾਨ ਕਵੀਆਂ ਵਿਚੋਂ ਇਕ ਮੰਨਿਆ ਜਾਂਦਾ ਹੈ ਤੇ ਅੱਜਕੱਲ੍ਹ ਦੇ ਬੁੱਧ ਧਰਮ ਦੇ ਖੋਜੀ ਇਸ ਨੂੰ 'ਮਹਾਯਾਨ ਧਰਮ ਦਾ ਪਿਤਾ' ਕਰਕੇ ਮੰਨਦੇ ਹਨ, ਜਿਹਾ ਕਿ ਅਨੰਦਕੁਮਾਰ ਸੁਆਮੀ। ਇਹੋ ਸਮਾਂ ਮਸੀਹ ਸੰਮਤ ਦੇ ਪ੍ਰਾਰੰਭ ਤੋਂ ਪ੍ਰਿਥਮ ਸ਼ਤਾਬਦੀ ਤੇ ਮਸੀਹ ਸੰਮਤ ਦੀ ਪਹਿਲੀ ਸ਼ਤਾਬਦੀ, ਕਨਿਸ਼ਕ ਦੇ ਸਮੇਂ ਦੇ ਆਦਿ ਅੰਤ ਦੇ ਆਲੇ-ਦੁਆਲੇ ਦਾ ਕਾਲ ਜਿਸ ਕਾਲ ਵਿਚ ਇਕ ਅਸ਼ਵ ਘੋਸ਼ ਹੋਇਆ ਹੈ, ਵਿਸ਼ਾਲ ਤੇ ਗੌਰਵ ਪੂਰਤ ਮਹਾਯਾਨੀ ਧਰਮ ਦੀ ਰੂਪ ਰੇਖਾ ਦੇ ਪ੍ਰਤੱਖ ਤੇ ਪ੍ਰਪੱਕ ਹੋਣ ਦਾ ਹੈ, ਤੇ ਇਸ ਮਹਾਨ ਘਟਨਾ ਦੇ ਵਾਤਾਵਰਣਕ ਕਾਰਨ ਵੀ ਲਗਭਗ ਸਪੱਸ਼ਟ ਹੋ ਆਏ ਹਨ। ਬੁੱਧ ਧਰਮ ਦਾ ਜਨਮ ਅਸਥਾਨ ਉੱਤਰ ਪੂਰਬੀ ਭਾਰਤ ਹੈ ਤੇ ਇਸ ਦਾ ਕੇਂਦਰ ਇਸ ਦੇ ਜਨਮੋਪ੍ਰੰਤ ਹੌਲੀ ਹੌਲੀ ਪਰ ਪੱਕੇ ਤੌਰ 'ਤੇ ਉੱਤਰ ਪੱਛਮੀ ਭਾਰਤ ਵੱਲ ਸਿਰਕ ਰਿਹਾ ਸੀ ਤੇ ਮਸੀਹ ਸੰਮਤ ਦੇ ਪਰਾਰੰਭ ਕਾਲ ਵਿਚ ਇਹ ਕੇਂਦਰ, ਗੰਧਾਰ ਦੇਸ਼ ਵਿਚ ਇਸਥਿਤ ਹੋ ਚੁਕੱਾ ਸੀ। ਇਸ ਗੰਧਾਰ ਦੇਸ਼ ਦਾ ਰਾਜ ਕੇਂਦਰ ਪ੍ਰਸ਼ੂਪੁਰਾ ਤੇ ਵਿੱਦਿਆ ਕੇਂਦਰ ਤਕਸ਼ਿਲਾ ਸੀ। ਪ੍ਰਸ਼ੂਪੁਰਾ ਉਸ ਸੰਸਕ੍ਰਿਤੀ ਦਾ ਸ੍ਰਿਸ਼-ਅਸਥਾਨ ਜਾਂ ਦਿਮਾਗ ਬਣ ਚੁੱਕਾ ਸੀ ਜੋ ਸੰਸਕ੍ਰਿਤੀ ਕਿ ਮਹਾਨ ਵਿਜਈ ਸਿਕੰਦਰ ਦੇ ਭਾਰਤੀ ਸੀਮਾ ਅੰਦਰ ਪ੍ਰਵੇਸ਼ ਕਰਨ ਉਪਰੰਤ ਯੂਨਾਨੀ ਸਭਿਅਤਾ ਦੇ ਭਾਰਤੀ ਸਭਿਅਤਾ ਨਾਲ ਮੇਲ ਤੇ ਸਹਿਯੋਗ ਵਿਚ ਉਪਜੀ। ਪ੍ਰਸ਼ੂਪੁਰਾ, ਪੂਰਬ ਤੇ ਪੱਛਮ ਦਾ ਕੀ ਨਸਲੀ ਕੀ ਧਾਰਮਿਕ ਤੇ ਕੀ ਵਣਜ ਵਪਾਰਕ ਤੇ ਕੀ ਸੰਸਕ੍ਰਿਤਿਕ ਸਹਿਯੋਗ ਦਾ ਮਹਾਨ ਕੇਂਦਰ ਬਣ ਚੁੱਕਾ ਸੀ। ਇਸੇ ਸਮੇਂ ਤਕਸ਼ਿਲਾ ਦਾ ਵਿਸ਼ਵ ਵਿਦਿਆਲਾ ਵੈਦਿਕ ਤੇ ਬ੍ਰਾਹਮਣੀ ਸੰਸਕ੍ਰਿਤੀ ਦੇ ਮਹਾਨ ਕੇਂਦਰ ਦੇ ਰੂਪ ਵਿਚ ਵਿਕਾਸ ਹੋ ਚੁੱਕਾ ਸੀ। ਸੰਸਕ੍ਰਿਤ ਬੋਲੀ ਦੀ ਵਿਆਕਰਣ ਦੀ ਨੁੱਕ ਬੰਨ੍ਹਣ ਵਾਲਾ, ਪਾਨਣੀ, ਤੇ ਸਾਂਖ ਦਰਸ਼ਨ ਦੀਆਂ ਨੀਹਾਂ ਉੱਤੇ ਯੋਗ ਦਰਸ਼ਨ ਦਾ ਅਦਭੁਤ ਤੇ ਵਿਗਿਆਨਕ ਮੰਦਰ ਉਸਾਰਨ ਵਾਲਾ

ਤੇ ਯੋਗ-ਸੂਤਰ ਦਾ ਕਰਤਾ, ਪਤਾਂਜਲੀ, ਦੋਵੇਂ ਇਸੇ ਦੇਸ਼ ਵਿੱਚ ਉਤਪੰਨ ਹੋਏ ਤੇ ਤਕਸ਼ਿਲਾ ਵਿਸ਼ਵ-ਵਿਦਿਆਲੇ ਦੀ ਹੀ ਉਪਜ ਸਨ। ਇਸ ਪ੍ਰਤਿਭਾ-ਪੂਰਤ, ਬਹੁ-ਕੋਸ਼ੀ ਤੇ ਅਮਿੱਤ-ਲੱਖਣ ਵਾਤਾਵਰਣ ਵਿੱਚ ਮਹਾਯਾਨੀ ਧਰਮ ਦੀ ਰੂਪ-ਰੇਖਾ ਉਜਾਗਰ ਤੇ ਬਲਵਾਨ ਹੋਈ। ਠੇਰਾਵਾਦੀ ਤੇ ਪਾਲੀ ਬੁੱਧ ਧਰਮ ਦੇ ਪੈਰੋਕਾਰ, ਇਸ ਮਹਾਯਾਨੀ ਧਰਮ ਦੇ ਤੀਖਣ ਵੇਗ ਨਾਲ ਕਿਵੇਂ ਹਮ-ਕਦਮ ਰਹਿ ਸਕਦੇ ਸਨ? ਵੱਧ ਤੋਂ ਵੱਧ ਜੋ ਉਹ ਕਰ ਸਕੇ, ਉਹ ਇਹ ਸੀ ਕਿ ਉਨ੍ਹਾਂ ਨੇ ਅਭਿਧਮ-ਪਿਟਕ ਵਿੱਚ ਕੁਝ ਵਾਧੇ ਕੀਤੇ, ਜਿਨ੍ਹਾਂ ਵਿੱਚ ਕਿ ਬ੍ਰਾਹਮਣੀ ਖਿਆਲਾਂ ਦਾ ਰਲਾ, ਨੀਝ ਲਾ ਕੇ ਵੇਖਿਆਂ, ਸਾਫ ਦਿਸ ਆਉਂਦਾ ਹੈ।

'ਮਹਾਂਵਸਤੂ' ਨਾਮੀ ਸੰਸਕ੍ਰਿਤ ਦਾ ਗ੍ਰੰਥ ਕਿਸੇ ਮਹਾਂਸੰਘਕ ਭਿੱਖੂ ਦੀ ਕ੍ਰਿਤ ਹੈ ਤੇ ਮਸੀਹੀ ਸੰਮਤ ਦੀ ਪਹਿਲੀ ਸ਼ਤਾਬਦੀ ਦੀ ਰਚਨਾ ਮੰਨੀ ਜਾਂਦੀ ਹੈ। ਮੁੱਖ-ਮੰਤਵ ਇਸ ਗ੍ਰੰਥ ਦਾ ਵੀ ਹੀਨਯਾਨ ਤੇ ਮਹਾਯਾਨ ਦੇ ਅੰਤਰ ਨੂੰ ਮੇਟਣਾ ਹੀ ਹੈ, ਪਰ ਆਧੁਨਿਕ ਖੋਜੀ, ਮਹਾਂਵਸਤੂ ਗ੍ਰੰਥ ਨੂੰ ਮਹਾਯਾਨੀ ਧਰਮ ਦਾ ਮੁੱਖ ਗ੍ਰੰਥ ਮੰਨਦੇ ਹਨ। ਮਹਾਂਵਸਤੂ ਦਾ ਮੁੱਖ ਵਿਸ਼ਾ ਮਾਯਾਵਾਦ ਤੇ ਸ਼ੂਨੀਯਾਤ ਦੇ ਸਿਧਾਂਤ ਹਨ ਤੇ ਇਉਂ ਤਵਾਰੀਖ ਤੇ ਨਿਤਾਪ੍ਰਤ ਵਿਅਕਤੀਗਤ ਜੀਵਨ ਨੂੰ ਤਿਨ ਕਾਲ ਅਸੱਤ ਕੀਤਾ ਗਿਆ ਹੈ। ਮਹਾਂਵਸਤੂ ਵਿੱਚ ਬੁੱਧ ਇੱਕ ਅਧਿਆਤਮਕ ਤੱਤਵ ਬਣ ਗਿਆ ਹੈ, ਤੇ ਗੌਤਮ ਬੁੱਧ, 'ਜਿਉਂ ਸੁਪਨਾ ਅਰ ਪੇਖਣਾ'। ਪਰ ਇਸ ਦੇ ਸਮਕਾਲੀ ਗ੍ਰੰਥ ਸੁਚਵੱਟੀ-ਵਿਯੂਹ ਤੇ ਸੂਧਰਮ-ਪੁੰਡਰੀਕ, ਇੱਕ ਵੱਖਰੀ ਧਾਰਮਿਕ ਤੁਰੰਗ ਦੇ ਲਖਾਇਕ ਹਨ। ਇਹ ਗ੍ਰੰਥ ਮੈਤ੍ਰੇਯ ਬੁੱਧ ਦੀ ਛਤਰ-ਛਾਇਆ ਹੇਠਾਂ ਇੱਕ ਅਜਿਹੇ ਸਵਰਗ ਦਾ ਮਨੋਰੰਜਕ ਦੇ ਦਿਲਕਸ਼ ਚਿੱਤਰ ਉਲੀਕਦੇ ਹਨ, ਜਿਸ ਵਿੱਚ ਦੁੱਖ, ਕੋਈ ਕਲੇਸ਼ ਨਹੀਂ, ਤੇ ਜਿੱਥੇ ਕਦੇ ਨਾ ਅੰਤ ਹੋਣ ਵਾਲਾ ਸ਼ੁੱਧ ਸੁੱਖ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜੋ ਮਸ਼ਹੂਰ ਸ਼ਬਦ ਹੈ :

ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀਂ ਤਿਹਿ ਠਾਉ॥

(ਪੰਨਾ 345)

ਇਹ ਨਿਰਸੰਦੇਹ ਸੁਖਵੱਟੀ-ਵਿਯੂਹ ਦੇ ਮੁੱਖ ਵਿਸ਼ੇ ਦਾ ਸਾਰਅੰਸ਼ ਹੈ, ਜੋ ਕਈ ਸਹੰਸਰਾਬਦੀਆਂ ਜਨਤਾ ਦੇ ਅਚੇਤ ਮਨ ਵਿੱਚ ਅਲੋਪ ਰਹਿ ਕੇ ਇਸ ਸ਼ਬਦ ਦੇ ਰੂਪ ਵਿੱਚ ਉਗਮ ਪਿਆ ਹੈ। ਸੂਧਰਮ-ਪੁੰਡਰੀਕ ਵਿੱਚ ਬੋਧੀ ਤੱਤ੍ਰ ਅਨਾਦੀ ਬੁੱਧ ਦੇ ਰੂਪ ਵਿੱਚ ਪ੍ਰਗਟ ਹੋ ਆਉਂਦਾ ਹੈ, ਤੇ ਇਸ ਤੱਤ ਦਾ ਆਦੀ ਤੇ ਸਰਵ-ਸ਼੍ਰੇਸ਼ਟ ਰੂਪਾਕਾਰ ਅਵਿਲੋਕਿਤੇ ਸ਼ਵਰ ਬਣ ਜਾਂਦਾ ਹੈ।

ਇਨ੍ਹਾਂ ਗ੍ਰੰਥਾਂ ਦੇ ਰਚੇ ਜਾਣ ਦੇ ਪਿਛੋਂ 'ਅਵਾਤਮੱਸਕ ਨਾਮੀ ਗ੍ਰੰਥ ਦੇ ਸੰਸਕ੍ਰਿਤ ਵਿੱਚ ਰਚੇ ਜਾਣ ਦਾ ਕਾਲ ਹੈ। ਠੀਕ ਤਾਂ ਨਹੀਂ ਕਿਹਾ ਜਾ ਸਕਦਾ ਪਰ

ਕੋਈ ਦੋ ਸ਼ਤਾਬਦੀਆਂ ਪਿੱਛੋਂ ਇਸ ਵਿੱਚ ਮਹਾਯਾਨੀ ਅਲੌਕਿਕ ਦਾਰਸ਼ਨਿਕ ਸਿਧਾਂਤਾਂ ਦਾ ਵਰਣਨ ਹੈ ਤੇ ਇਸ ਦੀ ਰਚਨਾ ਬ੍ਰਹਮ-ਸੂਤਰਾਂ ਵਾਂਗੂੰ, ਸੂਤਰ-ਰੂਪ ਵਿੱਚ ਹੋਈ ਹੋਈ ਹੈ। ਚੀਨੀ ਭਿੱਕਸ਼ੂ ਯੌਨ ਚਾਂਗ (Hieun Tsang), ਜੋ ਸੰਨ 643 ਈਸਵੀ ਵਿੱਚ ਭਾਰਤ ਪੁੱਜਾ ਤੇ ਇੱਥੇ ਕੋਈ ਪੰਦਰਾਂ ਵਰ੍ਹੇ ਰਿਹਾ ਤੇ ਦੂਜਾ ਚੀਨੀ ਭਿੱਕਸ਼ੂ ਈ. ਸੀ. (Tsing) ਜੋ ਕੋਈ ਸੌ ਵਰ੍ਹੇ ਪਿਛੋਂ ਸਾਡੇ ਦੇਸ਼ ਵਿੱਚ ਆਇਆ ਤੇ ਕਈ ਸਾਲ ਇਥੇ ਰਿਹਾ, ਉਹ ਦੋਵੇਂ ਨਾਲੰਦਾ ਵਿਸ਼ਵ-ਵਿਦਿਆਲੇ ਵਿੱਚ ਵੀ ਕਈ ਵਰ੍ਹੇ ਵਿਦਿਆਰਥੀ ਰਹੇ ਸਨ। ਉਹ ਦੋਵੇਂ ਆਪਣੀਆਂ ਯਾਦਦਾਸਤਾਂ ਵਿੱਚ ਲਿਖਦੇ ਹਨ, ਜੁ ਇਹ ਗ੍ਰੰਥ ਅਵਾਤਮੰਸਕ ਨਾਲੰਦਾ ਵਿਸ਼ਵ-ਵਿਦਿਆਲੇ ਵਿੱਚ ਇਸ ਵਿਦਿਆਲੇ ਦੀ ਦੂਜੀ ਸ਼ਤਾਬਦੀ ਮਸੀਹੀ ਵਿੱਚ ਸਥਾਪਤੀ ਤੋਂ ਲੈ ਕੇ, ਈ. ਸੀ. (I. Tsing) ਦੇ ਉੱਥੇ ਆਉਣ ਦੇ ਸਮੇਂ ਤੱਕ ਉਥੋਂ ਦੀ ਵਿੱਦਿਆ ਪ੍ਰਣਾਲੀ ਦਾ ਭਾਗ ਸੀ। ਨਾਲੰਦਾ ਯੂਨੀਵਰਸਿਟੀ ਕੋਈ ਬਾਰਾਂ ਸੌ ਵਰ੍ਹੇ ਤੱਕ ਸਾਰੇ ਏਸ਼ੀਆ ਵਿੱਚ ਇੱਕ ਮਹਾਂ-ਪ੍ਰਤਿਸ਼ਟ ਵਿੱਦਿਆ ਦਾ ਕੇਂਦਰ ਮੰਨੀ ਜਾਂਦੀ ਰਹੀ ਤੇ ਤਿੱਬਤ, ਚੀਨ, ਲੰਕਾ, ਬਰ੍ਹਮਾ, ਜਾਪਾਨ, ਕੋਰੀਆ, ਤੁਰਕਿਸਤਾਨ, ਮੰਗੋਲੀਆ, ਮਲਾਇਆ, ਸਿਆਮ, ਕੰਬੋਦੀਆ ਆਦਿ ਦੇਸ਼ਾਂ ਦੇਸ਼ਾਂਤਾਂ ਤੋਂ ਇਥੇ ਵਿਦਿਆਰਥੀ ਵਿੱਦਿਆ ਪ੍ਰਾਪਤ ਕਰਨ ਆਉਂਦੇ ਸਨ ਤੇ ਇਨ੍ਹਾਂ ਵਿਦੇਸ਼ੀ ਦੇਸ਼ਾਂ ਦੇ ਕਈ ਰਾਜਿਆਂ ਨੇ ਇਸ ਯੂਨੀਵਰਸਿਟੀ ਦੇ ਨਾਮ ਜਗੀਰਾਂ ਲਾਈਆਂ ਹੋਈਆਂ ਸਨ ਤਾਂ ਜੁ ਉਨ੍ਹਾਂ ਦੇਸ਼ਾਂ ਦੇ ਵਿਦਿਆਰਥੀਆਂ ਦੇ ਰੋਟੀ ਕੱਪੜੇ ਦਾ ਖਰਚ ਚੱਲ ਸਕੇ। ਯੌਨ-ਚਾਂਗ ਦਸਦਾ ਹੈ, ਜੁ ਨਾਲੰਦਾ ਯੂਨੀਵਰਸਿਟੀ ਵਿੱਚ ਸਾਢੇ ਅੱਠ ਹਜ਼ਾਰ ਵਿਦਿਆਰਥੀ ਤੇ ਡੇਢ ਹਜ਼ਾਰ ਪ੍ਰੋਫੈਸਰ ਸਨ। ਹਰ ਰੋਜ਼ ਇਸ ਯੂਨੀਵਰਸਿਟੀ ਦੇ ਵੱਖੋ-ਵੱਖਰੇ ਕਾਲਜਾਂ ਵਿੱਚ ਇੱਕ ਸੌ ਲੈਕਚਰਾਂ ਦਾ ਪ੍ਰਬੰਧ ਸੀ, ਜਿਸ ਵਿਚੋਂ ਕਿ ਹਰ ਇੱਕ ਵਿਦਿਆਰਥੀ ਆਪਣੀ ਲੋੜ ਅਨੁਸਾਰ ਲੈਕਚਰ ਸਰਵਣ ਕਰਦਾ ਸੀ। ਸੰਸਾਰ ਦੀ ਕੋਈ ਪ੍ਰਮਾਣੀਕ ਵਿੱਦਿਆ ਅਜਿਹੀ ਨਹੀਂ ਸੀ ਜੋ ਇਥੇ ਬਿਨਾਂ ਪੱਖਪਾਤ ਤੋਂ ਨਾ ਪੜ੍ਹਾਈ ਜਾਂਦੀ ਹੋਵੇ ਇਹ ਯੂਨੀਵਰਸਿਟੀ ਬਖ਼ਤਿਆਰ ਖ਼ਿਲਜੀ ਨੇ ਸਾੜ ਸੁੱਟੀ ਸੀ। ਉਸ ਦੇ ਦਰਬਾਰੀ ਲੇਖਕ ਦੱਸਦੇ ਹਨ ਕਿ ਇਸ ਯੂਨੀਵਰਸਿਟੀ ਦਾ ਪੁਸਤਕਾਲਯ ਇਤਨਾ ਵੱਡਾ ਸੀ ਕਿ ਇਸ ਵਿੱਚ 20 ਲੱਖ ਤੋਂ ਵੱਧ ਹਸਤ-ਲਿਖਤ ਪੁਸਤਕਾਂ ਸਨ, ਜੋ ਇਸ ਵੇਲੇ ਅਗਨੀ-ਭੇਟਾ ਕੀਤੀਆਂ ਗਈਆਂ ਤੇ ਕੋਈ ਦੋ ਮਹੀਨੇ ਸੁਲਗ ਸੁਲਗ ਕੇ ਸੜਦੀਆਂ ਰਹੀਆਂ। ਇਥੋਂ ਦੇ ਕੋਈ ਪੰਜ ਹਜ਼ਾਰ ਪ੍ਰੋਫੈਸਰ ਤੇ ਵਿਦਿਆਰਥੀ ਜਿਨ੍ਹਾਂ ਨੂੰ ਕਿ ਬਖਤਿਆਰ ਖਿਲਜੀ ਨਾਲ ਆਏ ਬਦੇਸ਼ੀ ਤੁਰਕ ਬ੍ਰਾਹਮਣ ਕਰਕੇ ਲਿਖਦੇ ਹਨ, ਬੇੜੀਆਂ ਵਿੱਚ ਚਾੜ੍ਹ ਕੇ ਗੰਗਾ ਵਿੱਚ ਡੋਬ ਦਿੱਤੇ ਗਏ। ਲਿਖਿਆ ਹੈ "ਕਿਸੇ ਨੇ ਇਨ੍ਹਾਂ ਵਿੱਚੋਂ ਆਪਣੇ ਆਪ ਨੂੰ ਬਚਾਉਣ ਦਾ ਕੋਈ ਯਤਨ ਨਹੀਂ ਕੀਤਾ ਤੇ ਨਾ ਹੀ ਦਰਿਆ ਵਿੱਚ ਡੁੱਬਣੋਂ ਤੋਂ ਬਚਣ ਲਈ ਕੋਈ ਹੱਥ ਪੈਰ ਮਾਰੇ, ਸਗੋਂ ਕੁਫਰ ਦੇ

ਮੰਤ੍ਰ ਪੜ੍ਹਦੇ ਪੜ੍ਹਦੇ ਚੁੱਪ ਚੁਪਾਤੇ ਦਰਿਆ ਵਿੱਚ ਡੁਬ ਮੋਏ।" ਅਨੁਮਾਨ ਇਹ ਹੈ, ਜੁ ਬੋਧੀਆਂ ਦਾ ਮੂਲ ਮੰਤਰ, "ਬੁੱਧਮ ਸ਼ਰਨਮ ਗੱਛਮਿ, ਧੱਮਮ ਸ਼ਰਨਮ ਗੱਛਮਿ, ਸੰਘਮ ਸ਼ਰਨਨ ਗੱਛਮਿ" ਦਾ ਜਾਪ ਹੀ ਇਸ ਅੰਤਮ ਸਮੇਂ ਇਹ ਲੋਕ ਕਰ ਰਹੇ ਹੋਣਗੇ। ਇਸ ਨਾਲੰਦਾ ਵਿਸ਼ਵਵਿਦਿਆਲੇ ਵਿੱਚ, ਅੱਠਵੀਂ ਸ਼ਤਾਬਦੀ ਮਸੀਹੀ ਵਿੱਚ, ਇੱਕ ਪ੍ਰੋਫੈਸਰ, ਨਾਗਾਰਜੁਨ, ਨਾਮੀ ਹੋਇਆ ਹੈ, ਜੋ ਕਿ ਮਹਾਯਾਨ ਬੁੱਧ ਧਰਮ ਦੀ ਤਵਾਰੀਖ ਵਿੱਚ ਬੜੀ ਉੱਚ ਪਦਵੀ ਦਾ ਮਾਲਕ ਹੈ। ਮਹਾਯਾਨ ਧਰਮ ਦੇ ਮੱਧਮਯਕ ਸਿਧਾਂਤ ਦੇ ਨਿਰੂਪਣ ਕਰਨ ਵਾਲਾ, ਇਹੋ ਨਾਗਾਰਜੁਨ ਹੈ, ਜਿਸ ਨੇ ਬੋਧੀ ਦਾਰਸ਼ਨਿਕ ਪ੍ਰਣਾਲੀ ਦੇ ਸੱਤ-ਵਾਦ ਤੇ ਸ਼ੂਨ ਵਾਦ ਦੇ ਸਿਧਾਂਤਾਂ ਦੇ ਵਿਚਕਾਰਲਾ ਰਾਹ ਕੱਢਿਆ ਹੈ ਤੇ ਉਸ ਨੂੰ ਮੱਧਮਯਕ ਸਿਧਾਂਤ ਕਿਹਾ। ਇਸ ਨੇ ਬਹੁਤ ਸਾਰੇ ਗ੍ਰੰਥ ਲਿਖੇ ਤੇ ਉਨ੍ਹਾਂ ਸਾਰੇ ਗ੍ਰੰਥਾਂ ਦੇ ਸੰਗ੍ਰਹਿ ਨੂੰ 'ਪ੍ਰਜਣ ਪਾਰ ਮਿੱਤਾ' ਕਹਿੰਦੇ ਹਨ। ਇਸ ਪ੍ਰਜਣ ਪਾਰਮਿੱਤਾ ਦਾ ਮੂਲ ਸਿਧਾਂਤ, ਪ੍ਰਜਣ ਪਾਰਮਿੱਤਾ-ਹ੍ਰਿਦਯ-ਸੂਤ੍ਰ ਨਾਮੀ ਸ਼ਲੋਕ ਵਿੱਚ ਅੰਕਿਤ ਹੈ ਤੇ ਇਸ ਵਿੱਚ ਰੂਪਾਕਾਰ ਦੀ ਅਸਾਰਤਾ ਨੂੰ ਬੜੀ ਭਲੀ ਪ੍ਰਕਾਰ ਦਰਸਾਇਆ ਹੋਇਆ ਹੈ। ਇਹ ਹ੍ਰਿਦਯ-ਸੂਤ੍ਰ ਅੱਜ ਵੀ ਚੀਨ, ਕੋਰੀਆ, ਜਾਪਾਨ ਦੇ ਹਜ਼ਾਰਾਂ ਬੋਧੀ ਮੱਠਾਂ ਵਿੱਚ ਸਵੇਰ ਵੇਲੇ ਪੜ੍ਹਿਆ ਜਾਂਦਾ ਹੈ ਤੇ ਇਉਂ ਹੀ ਉਸ ਦਾ ਜਗਤ ਪ੍ਰਸਿੱਧ ਅਸ਼ਟ ਨੇਤਿ ਸੂਤ੍ਰ "ਨ ਉਤਪਾਦ, ਨ ਉੱਛੇਦ, ਨ ਨਿਰੋਧ, ਨ ਸਸੂਤਾ, ਨ ਏਕਾਰਥ, ਨ ਨਾਨਾਰਥ, ਨ ਆਗਮਨ, ਨਿਰਗਮ।" ਪ੍ਰਜਣਪਾਰਮਿੱਤਾ ਗ੍ਰੰਥਾਵਲੀ ਦਾ ਸਭ ਨਾਲੋਂ ਪ੍ਰਸਿੱਧ ਤੇ ਪ੍ਰਤਿਸ਼ਟ ਗ੍ਰੰਥ 'ਵੱਜਰ ਛੇਦਿਕ ਸੂਤ' ਹੈ, ਜਿਸ ਵਿੱਚ ਕਿ ਮਹਾਯਾਨੀ ਸਿਧਾਂਤਾਂ ਸ਼ੂਨੀਅਤ ਤੇ ਤੱਥਤ ਦਾ ਨਿਰਣਯ ਕੀਤਾ ਗਿਆ ਹੈ। ਸ਼ੂਨੀਅਤ ਦਾ ਸਿਧਾਂਤ ਤਾਂ ਹੀਨਯਾਨ ਦੇ ਅਨਿੱਤ ਸਿਧਾਂਤ ਦਾ ਹੀ ਖੋਲ੍ਹਿਆ ਰੂਪ ਹੈ, ਤੇ ਤੱਥਤ ਸਿਧਾਂਤ ਉਹ ਹੈ ਜਿਸ ਵਿੱਚ ਸਭ ਕੁਛ ਬੋਧੀ ਤੱਤਵ ਨਾਲ ਇਕਸਾਰ ਮੰਨਿਆ ਹੈ।

ਇਹ ਵੱਜਰ-ਛੇਦਿਕ ਸੂਤ੍ਰ ਚੀਨ ਤੇ ਜਾਪਾਨੀ ਬੋਧੀਆਂ ਦੀ ਇੱਕ ਜਗਤ-ਪ੍ਰਸਿੱਧ ਸ਼੍ਰੇਣੀ ਦੀ ਕੇਂਦਰੀ ਪ੍ਰਮਾਣਿਕ ਧਰਮ ਪੁਸਤਕ ਹੈ, ਜੋ ਕਿ ਚੀਨ ਵਿੱਚ 'ਚਾਆਨ' ਅਖਵਾਂਦੇ ਹਨ ਤੇ ਜਾਪਾਨ ਵਿੱਚ ਜ਼ੇਨ। ਇਹ ਦੋਵੇਂ ਸ਼ਬਦ ਸੰਸਕ੍ਰਿਤ ਸ਼ਬਦ 'ਧਿਆਨ' ਦਾ ਹੀ ਚੀਨੀ ਤੇ ਜਾਪਾਨੀ ਰੂਪ ਹਨ। ਇਸ ਚਾਆਨ ਧਰਮ ਦਾ ਸਭ ਤੋਂ ਵੱਡਾ ਤੇ ਅੰਤਿਮ ਆਚਾਰਯ, ਚੀਨ ਵਿੱਚ, ਹੁਈ-ਨੋਂ (Huineng) ਹੋਇਆ ਹੈ, ਜਿਸ ਨੂੰ ਬ੍ਰਹਮ-ਗਿਆਨ ਦੀ ਪ੍ਰਾਪਤੀ ਕੇਵਲ ਵੱਜਰ ਛੇਦਿਕ ਸੂਤਰ, ਵਾਰ-ਵਾਰ ਪਾਠ ਕਰਨ ਨਾਲ ਹੋ ਗਈ ਸੀ। ਜਿਵੇਂ ਕਿ ਉਦਾਸੀ ਸਾਧੂ, ਸੰਤਰੇਣ ਨੂੰ ਮੁੜ ਮੁੜ ਜਪੁਜੀ ਸਾਹਿਬ ਦਾ ਪਾਠ ਕਰਨ ਨਾਲ ਦਿੱਬਯ ਦ੍ਰਿਸ਼ਟੀ ਦੀ ਪ੍ਰਾਪਤੀ ਹੋ ਗਈ ਸੀ। ਇਹ ਸਾਧੂ ਪਿੰਡ ਭੂਦਨ, ਮਲੇਰਕੋਟਲੇ ਦੇ ਨੇੜੇ ਉਦਾਸੀਆਂ ਦੇ ਡੇਰੇ ਰਹਿੰਦਾ ਸੀ, ਤੇ ਸੰਨ 1910 ਬਿਕਰਮੀ ਦੀ ਗੱਲ ਹੈ ਜੋ ਉਸ ਨੂੰ ਜਪੁ ਸਾਹਿਬ ਦਾ

ਪਾਠ ਕਰਦਿਆਂ ਕਰਦਿਆਂ ਦਿੱਬਯ ਦ੍ਰਿਸ਼ਟੀ ਪ੍ਰਗਟ ਹੋ ਆਈ ਤੇ ਉਹ ਤ੍ਰਿਕਾਲ-ਦਰਸ਼ੀ ਤੇ ਅਦ੍ਰਿਸ਼ਟਦਰਸ਼ੀ ਹੋ ਗਿਆ। ਇਹੋ ਜਿਹੀਆਂ ਅਸਾਧਾਰਨ ਸ਼ਕਤੀਆਂ ਦਾ ਪ੍ਰਗਟ ਹੋ ਜਾਣਾ, ਰਿਸ਼ੀ ਪਤਾਂਜਲੀ ਨੇ ਆਪਣੀ ਪੁਸਤਕ, 'ਯੋਗਸੂਤ੍ਰ', ਵਿੱਚ ਜਨਮ-ਸਿੱਧੀ ਦੇ ਰੂਪ ਵਿੱਚ ਯੋਗ ਸਾਧਨਾ ਦੁਆਰਾ ਤੇ ਔਸ਼ਧੀਆਂ ਦੁਆਰਾ, ਤਿੰਨਾਂ ਕਾਰਨਾਂ ਕਰਕੇ ਸੰਭਵ ਮੰਨਿਆ ਹੈ। ਸੰਤਰੇਣ ਉਦਾਸੀ ਆਪਣੇ ਅਣ-ਛਪੇ ਗ੍ਰੰਥ, ਸ੍ਰੀ ਗੁਰੂ ਨਾਨਕ-ਵਿਜੈ, ਵਿੱਚ ਲਿਖਦਾ ਹੈ-

"ਬਾਲਮੀਕ ਮੁਨਿ ਮੋਹਿ ਮਿਲਓ ਜਪੁਜੀ ਕੇ ਪ੍ਰਤਾਪ",
"ਬਾਣੀ ਭਈ ਸੁਨਭਿ ਜਬੈ ਚਾਨਣ ਭਇਓ ਮਹਾਨ,
ਇਹ ਜਪੁ ਕਾ ਪ੍ਰਤਾਪ ਸਭ ਹਮਰਾ ਬਲ ਕਿਛੁ ਨਾਂਹਿ,
ਜਪੁ ਕੇ ਪਾਠ ਪ੍ਰਤਾਪ ਤੇ ਗਿਰਾ ਭਈ ਨਭ ਮਾਂਹਿ।"

ਧਿਆਨੀ ਬੌਧੀਆਂ ਵਿੱਚ ਨਗਾਰਜੁਨ ਦੇ ਵੱਜਰ-ਛੇਦਿਕ ਸੂਤਰ ਦੀ ਉਹੋ ਮਹਾਨਤਾ ਮੰਨੀ ਜਾਂਦੀ ਹੈ, ਜੋ ਸਿੱਖ ਸਾਧਕਾਂ ਵਿੱਚ ਜਪੁਜੀ ਸਾਹਿਬ ਦੀ ਤੇ ਬ੍ਰਾਹਮਣੀ ਮੱਤ ਵਿੱਚ ਗਾਇਤ੍ਰੀ ਦੀ।

ਇਹ ਧਿਆਨੀ ਬੌਧੀਆਂ ਦਾ ਮੱਤ ਕੀ ਹੈ? ਇਸ ਮੱਤ ਦੇ ਆਦਿ ਦੀ ਕਥਾ ਇਉਂ ਹੈ ਕਿ ਕਿਸੇ ਸਮੇਂ ਗੌਤਮ ਬੁੱਧ ਆਪਣੇ ਭਿੱਖੂਆਂ ਵਿਚਕਾਰ ਬੈਠੇ ਹੋਏ ਸਨ ਕਿ ਇੱਕ ਬ੍ਰਹਮ ਰਾਜ ਨਾਮੀ ਜਗਿਆਸੂ ਉਨ੍ਹਾਂ ਦੇ ਦਰਸ਼ਨਾਂ ਲਈ ਆਇਆ, ਤੇ ਇੱਕ ਸੋਨ-ਕਮਲ ਭੇਟਾ ਕਰਕੇ, ਤੱਤ੍ਵ ਉਪਦੇਸ਼ ਲਈ ਯਾਚਨਾ ਕੀਤੀ। ਗੌਤਮ ਬੁੱਧ ਨੇ ਉਹ ਸੋਨ-ਕਮਲ ਹੱਥ ਵਿੱਚ ਫੜ ਲਿਆ ਤੇ ਕੁਝ ਚਿਰ ਉਸ ਨੂੰ ਧਿਆਨ ਲਾ ਕੇ ਦੇਖਦੇ ਰਹੇ। ਫੇਰ ਹੱਸ ਪਏ। ਇਉਂ ਬ੍ਰਹਮਰਾਜ ਨੂੰ ਬ੍ਰਹਮਗਿਆਨ ਦੀ ਪ੍ਰਾਪਤੀ ਹੋ ਆਈ। ਮਨ ਤੇ ਬੁੱਧੀ ਦੀ ਲੇਸ਼ ਤੋਂ ਰਹਿਤ ਜੋ ਗਿਆਨ ਹੈ, ਉਸ ਦੀ ਪ੍ਰਾਪਤੀ ਹੀ ਧਿਆਨੀ ਬੌਧੀਆਂ ਦੇ ਮੱਤ ਦਾ ਮੁੱਖ ਪ੍ਰਯੋਜਨ ਹੈ। ਬੁੱਧੀ ਇੱਕ ਢੰਗ, ਇੱਕ ਹਥਿਆਰ ਹੈ ਜਿਸ ਦੁਆਰਾ ਵਸਤੂਆਂ ਦਾ ਗਿਆਨ ਹੁੰਦਾ ਹੈ। ਇਸ ਹਥਿਆਰ ਨੂੰ ਪਰ੍ਹੇ ਸੁੱਟ ਕੇ, ਇਸ ਦੀ ਵਰਤੋਂ ਤੋਂ ਬਿਨਾਂ ਜੋ ਗਿਆਨ ਸਿੱਧਾ ਪ੍ਰਾਪਤ ਹੋਵੇ, ਉਹੀ "ਜ਼ੇਨ" ਬੁੱਧ ਮਤ ਦਾ ਨਿਸ਼ਾਨਾ ਹੈ। ਚੇਲਾ ਪੁੱਛਦਾ ਹੈ ਕਿ ਮੈਂ ਕੀ ਹਾਂ ? ਗੁਰੂ ਉੱਤਰ ਦਿੰਦਾ ਹੈ : "ਮੈਂ" ਨੂੰ ਕੀ ਕਰੇਗਾ ?" ਚੇਲਾ ਕਹਿੰਦਾ ਹੈ : "ਜੇ ਮੇਰੇ ਵਿੱਚ 'ਮੈਂ' ਦਾ ਅਭਾਵ ਹੋ ਜਾਵੇ ਤਾਂ ਠੀਕ ਹੈ ?" ਗੁਰੂ ਕਹਿੰਦਾ ਹੈ : "ਏਸ ਭਾਵ ਦਾ ਤੈਨੂੰ ਕੀ ਲਾਭ ?" ਦੋ ਭਿਕਸ਼ੂ ਆਪਣੇ ਮੱਠ ਵੱਲ ਆ ਰਹੇ, ਇੱਕ ਪੱਤਣ ਤੇ ਪੁੱਜੇ, ਜਿਥੇ ਇੱਕ ਸੁੰਦਰੀ ਖੜ੍ਹੀ ਸੀ, ਮਤਾਂ ਪਾਣੀ ਵਿੱਚੋਂ ਲੰਘਣ ਨਾਲ ਉਸ ਦੇ ਰੇਸ਼ਮੀ ਬਸਤਰ ਭਿੱਜ ਜਾਣ। ਇੱਕ ਭਿਕਸ਼ੂ ਨੇ ਉਸ ਨੂੰ ਆਪਣੇ ਮੋਢਿਆਂ ਉੱਤੇ ਚੁੱਕ ਕੇ ਪੱਤਣ ਲੰਘਾ ਦਿੱਤਾ। ਦੂਜਾ ਭਿਕਸ਼ੂ ਸਾਰੇ ਰਾਹ, ਉਸ ਪਹਿਲੇ ਭਿਕਸ਼ੂ ਨੂੰ ਕੋਸਦਾ ਰਿਹਾ ਕਿ ਤੇਰਾ ਇੱਕ ਮੁਟਿਆਰ ਸੁੰਦਰੀ ਨੂੰ ਸਪਰਸ਼ ਕਰਨ ਦਾ ਕੀ ਰਾਹ ਸੀ ?

ਪਹਿਲਾ ਭਿਕਸ਼ੂ ਚੁੱਪ ਕਰਕੇ ਸੁਣੀ ਗਿਆ ਤੇ ਅੰਤ ਨੂੰ ਕਿਹਾ ਕਿ ਮੈਂ ਤਾਂ ਉਸ ਮੁਟਿਆਰ ਕੁੜੀ ਨੂੰ ਨਦੀ ਦੇ ਉਰਲੇ ਕੰਢੇ ਆਪਣੇ ਮੋਢਿਆਂ ਤੋਂ ਲਾਹ ਆਇਆ ਸੀ, ਤੂੰ ਅਜੇ ਉਸ ਨੂੰ ਚੁੱਕੀ ਹੀ ਆਉਂਦਾ ਹੈ?" ਰਵਾਇਤ ਇਉਂ ਹੈ ਕਿ ਗੌਤਮ ਬੁੱਧ ਦੀ ਉਹ ਦਿੱਬ-ਦ੍ਰਿਸ਼ਟੀ-ਪ੍ਰਦਾਤਾ ਮੁਸਕਾਨ, ਜਿਸ ਦੁਆਰਾ ਉਸ ਨੇ ਬ੍ਰਹਮਰਾਜ ਨੂੰ ਉਪਦੇਸ਼ ਦਿੱਤਾ ਸੀ, ਉਹ ਬ੍ਰਹਮਰਾਜ ਤੋਂ ਪਿਛੋਂ, ਇੱਕ ਦੂਜੇ ਤੋਂ ਅਠਾਈ ਤੱਤ੍ਵ-ਵੇਤਾ ਭਿਕ਼ਸ਼ਆਚਾਰੀਆਂ ਨੂੰ ਪ੍ਰਦਾਨ ਹੋਈ ਤੇ ਇਸ ਬੰਸਾਵਲੀ ਦਾ ਅੰਤਮ ਤਤ੍ਵ-ਵੇਤਾ ਅਚਾਰਯ ਬੋਧੀ-ਧਰਮ, ਨਾਮੇ ਸੀ ਜੋ ਕਿ ਚੀਨ ਦੇਸ਼ ਵਿੱਚ ਸੰਨ 552 ਈਸਵੀ ਤੱਕ ਪੁੱਜਾ। ਚੀਨ ਦੇ ਸ਼ਹਿਨਸ਼ਾਹ ਨੇ ਉਸ ਨੂੰ ਆਪਣੀ ਰਾਜਧਾਨੀ ਵਿੱਚ ਬੜੇ ਸਨਮਾਨ ਨਾਲ ਬੁਲਾਇਆ ਤੇ ਆਪਣੀ ਬੁੱਧ ਧਰਮ ਵਿੱਚ ਸ਼ਰਧਾ ਦਰਸਾਉਣ ਦੇ ਭਾਵ ਨਾਲ ਕਿਹਾ "ਮੈਂ ਅਨੇਕ ਮੰਦਰ ਤੇ ਮੱਠ ਬਣਵਾਏ ਹਨ ਤੇ ਬਹੁਤ ਧਰਮ-ਗ੍ਰੰਥਾਂ ਦੇ ਉਲੱਥੇ ਕਰਵਾਏ ਹਨ। ਅਨੇਕਾਂ ਭਿੱਖੂਆਂ ਦੇ ਰੋਟੀ ਟੁੱਕ ਦਾ ਪ੍ਰਬੰਧ ਮੈਂ ਕੀਤਾ ਹੋਇਆ ਹੈ। ਮੈਨੂੰ ਕੀ ਪੁੰਨ-ਪ੍ਰਾਪਤੀ ਹੋਵੇਗੀ?" ਬੋਧੀ ਧਰਮ ਨੇ ਅੱਝਕ ਉੱਤਰ ਦਿੱਤਾ, "ਹੇ ਦੇਵ-ਪੁੱਤਰ, ਇਨ੍ਹਾਂ ਕਰਮਾਂ ਦੀ ਤੈਨੂੰ ਰੰਚਕ ਮਾਤਰ ਭੀ ਪੁੰਨ-ਪ੍ਰਾਪਤੀ ਨਹੀਂ।" ਸ਼ਹਿਨਸ਼ਾਹ ਨੇ ਨਵੀਂ ਗੱਲ ਤੋਰੀ, ਬੁੱਧ ਧਰਮ ਦਾ ਮੂਲ ਸਿਧਾਂਤ ਕੀ ਹੈ? ਬੋਧੀ ਧਰਮ ਨੇ ਕਿਹਾ "ਮਹਾਸ਼ੂਨ" ਤਾਂ ਸ਼ਹਿਨਸ਼ਾਹ ਨੇ ਪੁੱਛਿਆ,ਇਸ ਸਮੇਂ ਮੈਨੂੰ ਜਿਸ ਮਹਾਂ ਪੁਰਖ ਦੇ ਦਰਸ਼ਨ ਹੋ ਰਹੇ ਹਨ ਉਹ ਕੀ ਤੇ ਕੌਣ ਹੈ?" ਬੋਧੀ ਧਰਮ ਨੇ ਕਿਹਾ, ਮੈਂ ਕੁੱਛ ਨਹੀਂ ਜਾਣਦਾ।" ਇਉਂ ਚੀਨ ਦੇਸ਼ ਵਿੱਚ ਚਾਆਨ ਬੁੱਧ ਮੱਤ ਦੀ ਸਥਾਪਨਾ ਹੋਈ ਤੇ ਕਈ ਸ਼ਤਾਬਦੀਆਂ ਤੱਕ ਚੀਨ ਦੇਸ਼ ਵਿੱਚ ਬੁੱਧ ਧਰਮ ਤੇ ਚਾਆਨ ਬੁੱਧ ਮੱਤ ਇਕੋ ਹੀ ਸਮਝੇ ਜਾਂਦੇ ਰਹੇ। ਅੱਜ ਵੀ 'ਜ਼ੈਨ' ਬੁੱਧ ਮੱਤ ਜਾਪਾਨ ਦਾ ਪ੍ਰਧਾਨ ਬੁੱਧ ਮੱਤ ਹੈ। ਬੋਧੀ ਧਰਮ ਦੋ ਧਰਮ ਪੁਸਤਕਾਂ ਆਪਣੇ ਨਾਲ ਚੀਨ ਲੈ ਗਿਆ ਸੀ, ਲੰਕਾਤਵਾਰ ਸੂਤਰ ਤੇ ਵੱਜਰਛੇਦਿਕ ਸੂਤਰ ਤੇ ਇਹ ਦੋਵੇਂ ਧਰਮ ਗ੍ਰੰਥ ਅੱਜ ਵੀ ਜਾਪਾਨ ਵਿੱਚ ਜ਼ੈਨ ਬੁੱਧ ਮੱਤ ਦੇ ਪ੍ਰਮਾਣੀਕ ਤੇ ਮੁੱਖ ਗ੍ਰੰਥ ਹਨ। ਉਂਜ, 'ਜ਼ੈਨ' ਮੱਤ, ਧਰਮ ਗ੍ਰੰਥਾਂ, ਕਰਮ ਕਾਂਡ, ਪੂਜਾ ਸਾਧਨਾ ਦਾ ਖੰਡਨ ਕਰਦਾ ਹੈ। ਜ਼ੈਨ ਬੁੱਧੀ ਦੁਆਰਾ ਵਿਚਾਰ ਕਰਨ ਵਾਲੇ ਕੰਢੇ ਤੋਂ ਛਾਲ ਮਾਰ ਕੇ ਦਿੱਬਯ ਗਿਆਨ ਦੇ ਦੂਜੇ ਕੰਢੇ ਉੱਤੇ ਪਹੁੰਚ ਜਾਣ ਨੂੰ ਕਹਿੰਦੇ ਹਨ ਤੇ ਜੋ ਲੋਕ ਦੂਜਿਆਂ ਤੱਕ ਛਾਲ ਮਾਰ ਕੇ ਪੁੱਜ ਜਾਣ ਨੂੰ ਅਸਮਰਥ ਹਨ, ਉਨ੍ਹਾਂ ਲਈ ਧਰਮ ਗ੍ਰੰਥਾਂ, ਪੂਜਾ ਸਾਧਨਾ ਆਦਿ ਦੀ ਸਮੱਗਰੀ ਦੀ ਲੋੜ ਹੈ ਤਾਂ ਜੋ ਦੂਜੇ ਕੰਢੇ ਪਹੁੰਚਣ ਲਈ ਪੁੱਲ ਬਣਾਇਆ ਜਾ ਸਕੇ। ਦੂਜੇ ਕੰਢੇ ਪਹੁੰਚਣ ਵਾਲਾ ਇਸ ਪੁੱਲ ਨੂੰ ਤੋੜ ਕੇ ਅਵੱਸ਼ ਨਦੀ ਵਿੱਚ ਸੁੱਟ ਦੇਵੇਗਾ, ਕਿਉਂ ਜੋ ਪੁੱਲ ਕਿਸੇ ਹੋਰ ਲਈ ਲਾਭਕਾਰੀ ਨਹੀਂ ਤੇ ਕਿਸੇ ਹੋਰ ਦੇ ਕੰਮ ਨਹੀਂ ਆ ਸਕਦਾ। 'ਜ਼ੈਨ' ਮੱਠਾਂ ਵਿੱਚ ਕਾਠ ਦੀ ਬੁੱਧ-ਪ੍ਰਤਿਮਾ ਪੂਜਾ ਲਈ ਰੱਖੀ ਹੁੰਦੀ ਹੈ, ਪਰ ਜਿਸ ਦਿਨ ਬਹੁਤ ਠੰਢ ਪਵੇ, ਉਸ ਮੂਰਤੀ

ਨੂੰ ਢੁੱਲ੍ਹੇ ਵਿਚ ਜਾਲ ਲੈਂਦੇ ਹਨ। 'ਜ਼ੈਨ' ਮੱਤ ਦਾ ਇਹੋ ਸਾਰ-ਸਿਧਾਂਤ ਹੈ, ਜੋ ਗੁਰੂ ਗ੍ਰੰਥ ਸਾਹਿਬ ਦੀ ਦੂਤਾਂਕ-

"ਗਿਆਨੈ ਕਾਰਨ ਕਰਮ ਅਭਿਆਸੁ ॥

ਗਿਆਨੁ ਭਇਆ ਤਹ ਕਰਮਹ ਨਾਸੁ ॥ (ਪੰਨਾ 1167)

ਵਿੱਚ ਦਰਸਾਇਆ ਗਿਆ ਹੈ। ਜੈਨ ਗਿਆਨ ਦੀ ਪ੍ਰਾਪਤੀ ਲਈ ਜੋ ਯਤਨ ਤੇ ਸਾਧਨ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਜਾਪਾਨੀ ਵਿੱਚ, 'ਹੋਬੇਨ' ਆਖਦੇ ਹਨ, ਜੋ ਕਿ ਸੰਸਕ੍ਰਿਤ ਸ਼ਬਦ 'ਉਪਾਯ' ਦਾ ਹੀ ਜਾਪਾਨੀ ਰੂਪ ਹੈ। ਇਕ 'ਹੋਬੇਨ' ਜੋ ਕਿ ਜ਼ੈਨ ਮੱਠਾਂ ਵਿੱਚ ਬਹੁਤ ਕਰਕੇ ਵਰਤਿਆ ਜਾਂਦਾ ਹੈ, ਉਹ 'ਵਾਜ੍ਹਿੱਕ ਪ੍ਰਸ਼ਨੋਤਰ' ਨਾਮੀ ਸਾਧਨ ਹੈ। ਗੁਰੂ ਤੇ ਚੇਲਾ ਬਿਜਲੀ ਦੀ ਤੇਜ਼ੀ ਨਾਲ ਪ੍ਰਸ਼ਨ ਉੱਤਰ ਆਪੋ ਵਿੱਚ ਕਰਦੇ ਹਨ, ਇਹ ਆਸ਼ਾ ਤੇ ਯਤਨ ਵਿੱਚ ਕਿ ਦਿੱਬਦ੍ਰਿਸ਼ਟੀ ਦੇ ਮੂਹਰੇ ਜੋ ਪਰਦਾ ਹੈ ਉਹ ਲੱਥ ਜਾਵੇ। ਇਹੋ ਆਸ਼ਾ, ਜਪੁਜੀ ਸਾਹਿਬ ਵਿੱਚ ਜੋ ਗੁਰੂ ਨਾਨਕ ਨੇ ਪ੍ਰਾਰੰਭਕ ਪ੍ਰਸ਼ਨ ਕੀਤਾ ਹੈ :

"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥"

ਦਾ ਹੈ, ਜੁ ਸਾਰ-ਤਤ੍ਵ ਦਾ ਸਪੱਸ਼ਟ ਤੇ ਸਿੱਧਾ ਤੇ ਪ੍ਰਤੱਖ ਭਾਵ ਗਿਆਨ, ਕੂੜ ਦਾ ਪਰਦਾ ਵਿਚਕਾਰ ਹੋਣ ਤੋਂ ਬਿਨਾਂ ਕਿਵੇਂ ਹੋ ਆਵੇ? ਇਸ ਵਾਜ੍ਹਿਕ ਪ੍ਰਸ਼ਨੋਤ੍ਰ ਦੇ ਸਾਧਨ ਨੂੰ ਜਾਪਾਨੀ ਜ਼ੈਨ ਮੱਠਾਂ ਵਿੱਚ 'ਕੋਆਨ' ਕਹਿੰਦੇ ਹਨ। 'ਮੈਂ ਆਵਾਗਵਨ ਦੇ ਚੱਕ੍ਰ ਵਿੱਚੋਂ ਕਿਵੇਂ ਮੁਕਤ ਹੋਵਾਂ?" ਇਉਂ ਚੇਲਾ ਪ੍ਰਸ਼ਨ ਕਰਦਾ ਹੈ : "ਕਿਸ ਤੈਨੂੰ ਬੰਧਨ ਵਿੱਚ ਪਾਇਆ ਹੋਇਆ ਹੈ?" ਇਹ ਇੱਕ 'ਕੋਆਨ' ਹੈ। ਇੱਕ ਪ੍ਰਸ਼ਨ, ਇੱਕ ਹਾਸ ਤੇ ਕਈ ਵਾਰ ਮੁੱਕੀ ਧੱਪਾ ਹੀ 'ਕੋਆਨ' ਹੁੰਦਾ ਹੈ ਤੇ ਜੋ ਤਤ੍ਵ ਗਿਆਨ ਵਰ੍ਹਿਆਂ ਬੱਧੀ ਸਾਧਨਾ ਤੇ ਧਿਆਨ ਧਰਨ ਨਾਲ ਨਹੀਂ ਹੁੰਦਾ, ਉਹ ਇੱਕ 'ਕੋਆਨ' ਨਾਲ ਹੋ ਆਉਂਦਾ ਹੈ। ਇੱਕ ਬੜਾ ਪ੍ਰਸਿੱਧ 'ਕੋਆਨ, ਮੂ-ਕੋਆਨ ਕਹਾਉਂਦਾ ਹੈ। "ਕੁੱਤੇ ਵਿੱਚ ਵੀ ਬੋਧੀ ਤੱਤ੍ਵ ਹੈ?" "ਮੂ"। ਜਾਪਾਨੀ ਵਿੱਚ "ਮੂ" ਦੇ ਅਰਥ ਹਨ "ਨਹੀਂ" ਤੇ "ਮੂ" ਕੁੱਤੇ ਦੀ ਬੋਲੀ ਵੀ ਹੈ। ਕੁੱਝ ਹੋਰ 'ਕੋਆਨ' ਇਹ ਹਨ ਦੋ। "ਦੋ ਹੱਥ ਆਪੋ ਵਿੱਚ ਭਿੜਦੇ ਹਨ ਤਾਂ ਤਾੜੀ ਵੱਜਦੀ ਹੈ, ਜਦੋਂ ਇਕ ਹੱਥ ਭਿੜੇ ਤਾਂ ਕੀ ਹੁੰਦਾ ਹੈ?" "ਏਕੋ ਸਤਯ ਦੁਤੀਯਾ ਨਾਸਤਿ, ਜਦੋਂ ਏਕੋ ਨਾਸਤਿ ਹੋਵੇ ਤਾਂ ਸਤਯ ਕੀ ਹੈ?" "ਇੱਕ ਬੰਦ ਬੋਤਲ ਵਿੱਚ ਇਕ ਜਿਉਂਦੀ ਬਤਖ਼ ਹੈ। ਕੀ ਕੀਤਾ ਜਾਵੇ ਜੋ ਬੋਤਲ ਵੀ ਨਾ ਟੁੱਟੇ ਤੇ ਬਤਖ਼ ਵੀ ਜਿਉਂਦੀ ਬਾਹਰ ਨਿਕਲ ਆਵੇ?" ਇਸ 'ਕੋਆਨ' ਦਾ ਉੱਤਰ ਹੈ। "ਆਹ ਲੌ ਨਿੱਕਲ ਆਈ"। ਇੱਕ ਹੋਰ ਕੋਆਨ ਇਂਝ ਹੈ : ਇੱਕ ਆਦਮੀ ਪਹਾੜ ਦੀ ਕੁੰਦਰਾ ਨੂੰ ਦੰਦਾਂ ਨਾਲ ਪਕੜ ਕੇ ਲਟਕਿਆ ਹੋਇਆ ਹੈ। ਉਸ ਦੇ ਦੋਵੇਂ ਹੱਥ ਰੁੱਝੇ ਹੋਏ ਹਨ ਤੇ ਉਸ ਦੇ ਪੈਰ ਕੰਦਰਾ ਦੇ ਸਿਰੇ ਨੂੰ ਨਹੀਂ ਪੁੱਜ ਸਕਦੇ। ਇੱਕ ਮਿੱਤਰ ਉਸ ਕੋਲੋਂ ਪੁੱਛਦਾ ਹੈ, ਜ਼ੈਨ

ਕੀ ਹੈ ? ਉਹ ਕੀ ਉੱਤਰ ਦੇਵੇ ? ਇਹ ਸਭ ਬੇਸਿਰ ਪੈਰ ਦੀਆਂ ਗੱਲਾਂ ਹਨ, ਪਰ ਜ਼ੈਨ ਦਾ ਨਿਸ਼ਾਨਾ ਵੀ ਉਹ ਪਦਵੀ ਹੈ, ਜਿਥੇ ਸਿਰ ਤੇ ਪੈਰ ਦੀ ਗਮਤਾ ਨਹੀਂ। ਸਿਰ ਪੈਰ ਵਾਲੀ ਗੱਲ ਤਾਂ ਵਿਚਾਰ ਤੇ ਬੁੱਧੀ ਦੀ ਉੱਪਜ ਹੁੰਦੀ ਹੈ ਤੇ ਤੱਤ੍ਵ-ਗਿਆਨ ਵਿਚਾਰ ਤੇ ਬੁੱਧੀ ਦੋਹਾਂ ਦੀ ਗਮਤਾ ਤੋਂ ਪਰ੍ਹੇ ਹੈ। ਜ਼ੈਨ ਸਾਧਨਾਂ ਦੀ ਤੁਲਣਾ ਉਸ ਡਿਨਾਮਾਈਟ ਨਾਲ ਦਿੱਤੀ ਗਈ ਹੈ, ਜਿਸ ਦੁਆਰਾ ਕਿਸੇ ਝੀਲ ਦਾ ਪਹਾੜੀ ਬੰਨ੍ਹ ਤੋੜ ਸੁੱਟੀਦੀ ਹੈ ਤਾਂ ਜੁ ਪਾਣੀ ਖੁੱਲ੍ਹਾ ਵਗ ਤੁਰੇ। ਜ਼ੈਨ ਭਿੱਖੂ ਬੜੇ ਅਲਬੇਲੇ ਤੇ ਮਸਤ ਹੁੰਦੇ ਹਨ ਤੇ ਘੰਟਿਆਂਬੱਧੀ ਉੱਚੀ ਉੱਚੀ ਹੱਸਦੇ ਰਹਿੰਦੇ ਹਨ। ਇਹ ਹੱਸਣਾ ਜ਼ੈਨ ਪ੍ਰਾਪਤੀ ਦਾ ਇੱਕ ਮਹਾਨ ਸਾਧਨ ਗਿਣਿਆ ਜਾਂਦਾ ਹੈ। ਗੌਤਮ ਬੁੱਧ ਨੇ ਜਿਵੇਂ ਇੱਕ ਮੁਸਕਰਾਹਟ ਨਾਲ ਬ੍ਰਹਮਰਾਜ ਨੂੰ ਤੱਤ੍ਵ-ਗਿਆਨ ਪ੍ਰਦਾਨ ਕੀਤਾ, ਉਹ ਉੱਤੇ ਦੱਸਿਆ ਜਾ ਚੁੱਕਾ ਹੈ। ਗੁਰੂ ਹਰਿਗੋਬਿੰਦ ਨੇ ਜਦੋਂ ਕੀਰਤਪੁਰ ਬੰਨ੍ਹ ਕੇ ਉਥੇ ਟਿਕਾਣਾ ਕੀਤਾ ਤਾਂ ਆਪਣੇ ਸਾਹਿਬਜ਼ਾਦੇ ਗੁਰਦਿੱਤੇ ਨੂੰ ਧਰਮ ਪ੍ਰਚਾਰ ਲਈ ਨਵੇਂ ਸਿਰਿਉਂ ਯਤਨ ਕਰਨ ਦੀ ਆਗਿਆ ਕੀਤੀ। ਬਾਬਾ ਗੁਰਦਿੱਤਾ ਨੂੰ ਬਾਬਾ ਸਿਰੀ ਚੰਦ, ਉਦਾਸੀ ਸੰਪ੍ਰਦਾਇ ਦੇ ਨਿਰਮਾਣ ਕਰਤਾ, ਨੇ ਸੰਨ 1629 ਈਸਵੀ ਵਿੱਚ ਆਪਣੇ ਮ੍ਰਿਤੂ ਹੋਣ ਤੋਂ ਪਹਿਲਾਂ, ਆਪਣੀ ਸੇਹਲੀ ਟੋਪੀ ਬਖ਼ਸ਼ਕੇ ਉਦਾਸੀਨ-ਸੰਪ੍ਰਦਾਇ ਨੂੰ ਮਹਾਨ ਸਿੱਖ ਧਰਮ ਦਾ ਇੱਕ ਅੰਗ ਥਾਪ ਦਿੱਤਾ ਸੀ। ਸੰਨ 1636 ਈਸਵੀ ਵਿੱਚ ਪਿਤਾ ਗੁਰੂ ਦੀ ਆਗਿਆ ਅਨੁਸਾਰ, ਬਾਬਾ ਗੁਰਦਿੱਤਾ ਨੇ ਉਦਾਸੀਆਂ ਦੀਆਂ ਚੌਹ ਧੂਣੀਆਂ ਦੀ ਸਥਾਪਨਾ ਕੀਤੀ ਤਾਂ ਜੁ ਉਹ ਦੇਸ਼ਾਂ ਦੇਸਾਂਤ੍ਰਾਂ ਵਿੱਚ ਸਿੱਖੀ ਧਰਮ ਦਾ ਪ੍ਰਚਾਰ ਕਰਨ ਤੇ ਇਨ੍ਹਾਂ ਚੌਹ ਧੂਣੀਆਂ ਦੇ ਮੁਖੀ, ਅਲਮਸਤ, ਫੂਲ, ਗੌਂਦਾ ਤੇ ਬਾਲੂ, ਚਾਰ ਸ੍ਰੇਸ਼ਟ ਸਾਧੂ ਥਾਪੇ। ਬਾਲੂ ਨੂੰ ਜਿਸ ਵੇਲੇ ਬਾਬੇ ਗੁਰਦਿੱਤੇ ਨੇ ਸਾਧੂਆਂ ਦੀ ਖਫ਼ਣੀ ਪੁਆਈ ਤਾਂ ਆਪਣੇ ਆਪ ਨੂੰ ਇਸ ਮੁਰਦਿਆਂ ਦੇ ਲਿਬਾਸ ਵਿੱਚ ਤੱਕ ਕੇ ਬਾਲੂ ਖਿੜ ਖਿੜਾ ਕੇ ਉੱਚੀ ਉੱਚੀ ਤੇ ਬਹੁਤ ਚਿਰ ਤੱਕ ਹੱਸਦਾ ਰਿਹਾ। ਇਉਂ ਤੇ ਇਸ ਸਮੇਂ ਹੀ, ਬਾਲੂ ਨੂੰ ਦਿੱਬ-ਦ੍ਰਿਸ਼ਟੀ ਪ੍ਰਗਟ ਹੋ ਆਈ ਤੇ ਸਿੱਖ ਤਵਾਰੀਖ ਵਿੱਚ ਇਹ ਧਰਮਾਚਰੀਜ ਸਾਧੂ, ਬਾਲੂ ਹਸਨਾਂ ਦੇ ਨਾਮ ਨਾਲ ਪ੍ਰਸਿੱਧ ਹੈ। ਇਹ ਤਵਾਰੀਖੀ ਘਟਨਾ ਜ਼ੈਨ ਮੱਤ ਤੇ ਸਾਧਨਾਂ ਨੂੰ ਭਲੀ ਪ੍ਰਕਾਰ ਪ੍ਰਗਟਾਉਂਦੀ ਹੈ।

ਸੁਖਵਟੀਵਯੂਹ ਗ੍ਰੰਥ ਦੀ ਰਚਨਾ ਤੋਂ ਅਗਲਾ ਕਦਮ ਅਮਿੱਤ-ਧਿਆਨ ਸੂਤ੍ਰ ਨਾਮੀ ਗ੍ਰੰਥ ਦੀ ਰਚਨਾ ਹੈ। ਇਸ ਅਮਿੱਤ-ਧਿਆਨ ਸੂਤ੍ਰ ਦੇ ਕਰਤਾ ਦਾ ਨਾਮ ਤਾਂ ਸਪੱਸ਼ਟ ਨਹੀਂ ਹੋ ਸਕਿਆ, ਪਰ ਇਹ ਸਿੱਧ ਹੈ ਕਿ ਇਸ ਗ੍ਰੰਥ, ਨਾਲੰਦਾ ਵਿਸ਼ਵ-ਵਿਦਿਆਲੇ ਵਿੱਚ ਬੜਾ ਪ੍ਰਿਯ ਗ੍ਰੰਥ ਮਿਥਿਆ ਜਾਂਦਾ ਸੀ। ਇਸ ਵਿੱਚ ਮਹਾਯਾਨ ਦੇ ਆਦਰਸ਼, ਬੋਧੀ-ਸੱਤਵ ਨੇ ਠੇਰਾਵਾਦ ਦੇ ਆਦ੍ਰਸ਼, ਅੱਰ੍ਹਤ ਦੀ ਥਾਂ ਮੁਕੰਮਲ ਤੌਰ 'ਤੇ ਲੈ ਲਈ ਹੈ। ਇਸ ਵਿੱਚ ਅਮਿਤ ਸਿਧਾਂਤ ਜਾਂ ਅਮਿਤਾਭਾਂ ਦੇ ਸਿਧਾਂਤ ਦੀ

